

ੴ ਵਾਹਿਗੁਰੂ ਜੀ ਕੀ ਫ਼ਤਹ ॥



ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਵਲੋਂ

ਪ੍ਰਕਾਸ਼ਿਤ ਕੀਤੀ ਗਈ

ਤੀਜੀ ਜਮਾਤ ਦੇ ਬੱਚਿਆਂ ਲਈ

# ਧਰਮ ਪੋਥੀ ਨੰਬਰ ੩




ਲੇਖਕ :
ਪ੍ਰੋ: ਕਰਤਾਰ ਸਿੰਘ ਐਮ. ਏ.

ਪ੍ਰਕਾਸ਼ਕ :

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ ।

ਭੇਟਾ ੪ /-

ੴ ਸਤਿਗੁਰ ਪ੍ਰਸਾਦਿ ॥

# ਧਰਮ ਪੋਥੀ ਨੰਬਰ ੩

## ੧. ਸ੍ਰੀ ਗੁਰੂ ਅੰਗਦ ਦੇਵ ਜੀ ਤੇ ਪਖੰਡੀ ਸਾਧੂ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਮਗਰੋਂ ਗੁਰੂ ਬਣਨ ਲਈ ਬਾਬਾ ਲਹਿਣਾ ਜੀ ਨੂੰ ਚੁਣਿਆਂ। ਉਹਨਾਂ ਦਾ ਨਾਂ ਆਪ ਨੇ 'ਸ੍ਰੀ ਅੰਗਦ ਜੀ' ਰੱਖਿਆ ।

ਗੁਰੂ ਅੰਗਦ ਦੇਵ ਜੀ ਖਡੂਰ ਸਾਹਿਬ ਰਿਹਾ ਕਰਦੇ ਸਨ । ਇਹ ਪਿੰਡ ਸ੍ਰੀ ਤਰਨ ਤਾਰਨ ਤੋਂ ਦਸ ਕੁ ਮੀਲ ਦੂਰ ਅੰਮ੍ਰਿਤਸਰ ਜ਼ਿਲ੍ਹੇ ਵਿੱਚ ਹੈ । ਉਸੇ ਪਿੰਡ ਇਕ ਪਖੰਡੀ ਸਾਧੂ ਰਹਿੰਦਾ ਸੀ । ਉਹ ਜੋਗੀ ਸੀ । ਲੋਕ ਉਸ ਨੂੰ 'ਤਪਾ' ਕਿਹਾ ਕਰਦੇ ਸਨ । ਉਸ ਦਾ ਨਾਂ ਸ਼ਿਵ ਨਾਥ ਸੀ ।

ਜੋਗੀ ਸ਼ਿਵ ਨਾਥ ਗੁਰੂ ਅੰਗਦ ਦੇਵ ਜੀ ਨਾਲ

ਵੈਰ ਰੱਖਦਾ ਸੀ। ਗੁਰੂ ਜੀ ਦਾ ਉਪਦੇਸ਼ ਸੁਣ ਕੇ ਲੋਕ ਉਸ ਨੂੰ ਮੰਨਣੋਂ ਤੇ ਉਸ ਦੀ ਸੇਵਾ ਟਹਿਲ ਕਰਨੋਂ ਹਟਦੇ ਜਾਂਦੇ ਸਨ। ਗੁਰੂ ਜੀ ਦੀ ਮਾਨਤਾ ਵਡਿਆਈ ਦਿਨੋ-ਦਿਨ ਵਧ ਰਹੀ ਸੀ। ਇਹ ਵੇਖ ਵੇਖ ਤਪਾ ਸੜਦਾ-ਭੁਜਦਾ ਰਹਿੰਦਾ ਸੀ। ਉਹ ਚਾਹੁੰਦਾ ਸੀ ਕਿ ਕਿਵੇਂ ਨਾ ਕਿਵੇਂ ਗੁਰੂ ਜੀ ਨੂੰ ਖਡੂਰ ਸਾਹਿਬੋਂ ਕੱਢਿਆ ਜਾਵੇ।

ਰੱਬ ਦਾ ਭਾਣਾ ਅਜਿਹਾ ਵਰਤਿਆ ਕਿ ਇਕ ਸਾਲ ਮੀਂਹ ਉੱਕਾ ਹੀ ਨਾ ਪਿਆ। ਡਾਢੀ ਔੜ ਲੱਗ ਗਈ। ਕਾਲ ਪੈ ਜਾਣ ਦਾ ਡਰ ਸੀ। ਲੋਕ ਘਾਬਰ ਗਏ। ਉਹ ਜੋਗੀ ਸ਼ਿਵ ਨਾਥ ਪਾਸ ਗਏ ਤੇ ਕਹਿਣ ਲੱਗੇ, 'ਤਪਾ ਜੀ! ਮੀਂਹ ਪਵਾਓ ?'

ਅੱਗੋਂ ਤਪਾ ਬੋਲਿਆ—'ਮੀਂਹ ਕਿੱਦਾਂ ਪਵੇ ? ਇਥੇ ਤਾਂ ਧਰਮ ਦੇ ਉਲਟ ਕੰਮ ਹੋ ਰਹੇ ਹਨ। ਤੁਸੀਂ ਇਕ ਟੱਬਰਦਾਰ ਗ੍ਰਿਹਸਤੀ ਬੰਦੇ ਨੂੰ ਗੁਰੂ ਮੰਨੀ ਬੈਠੇ ਹੋ। ਜੇ ਤੁਸੀਂ ਉਸ ਨੂੰ ਪਿੰਡੋਂ ਕੱਢ ਦਿਓ, ਤਾਂ ਅਸੀਂ ਮੀਂਹ ਪੁਆ ਦਿਆਂਗੇ।

ਲੋਕੀਂ ਜੋਗੀ ਦੇ ਝਾਂਸੇ ਵਿੱਚ ਆ ਗਏ। ਉਹਨਾਂ ਨੇ ਜਾ ਕੇ ਗੁਰੂ ਜੀ ਨੂੰ ਕਿਹਾ—'ਜੇ ਤੁਸੀਂ ਇਥੋਂ ਚਲੇ ਜਾਓ ਤਾਂ ਮੀਂਹ ਪੈ ਜਾਵੇ ਤੇ ਸਾਡਾ ਭਲਾ ਹੋ ਜਾਵੇ।'

ਗੁਰੂ ਜੀ ਨੇ ਅੱਗੋਂ ਕਿਹਾ—'ਮੀਂਹ ਪਾਉਣਾ ਤਾਂ ਰੱਬ ਦੇ ਹੱਥ ਹੈ, ਪਰ ਜੇ ਮੇਰੇ ਇਥੋਂ ਚਲੇ ਜਾਣ ਨਾਲ ਮੀਂਹ ਪੈ ਜਾਵੇ ਤੇ ਤੁਹਾਡਾ ਭਲਾ ਹੋ ਜਾਵੇ, ਤਾਂ ਮੈਂ ਚਲਿਆ ਜਾਂਦਾ ਹਾਂ।'

ਗੁਰੂ ਜੀ ਖਡੂਰ ਸਾਹਿਬੋਂ ਚਲੇ ਗਏ। ਜੋਗੀ ਨੇ ਬੜੇ ਮੰਤ੍ਰ ਟੂਣੇ ਕੀਤੇ, ਪਰ ਮੀਂਹ ਨਾ ਪਿਆ। ਲੋਕੀਂ ਤਪੇ ਦੇ ਖਹਿੜੇ ਪੈਣ ਤੇ ਤੰਗ ਕਰਨ ਕਿ ਮੀਂਹ ਪੁਆਓ। ਇੰਨੇ ਚਿਰ ਨੂੰ ਸ੍ਰੀ ਅਮਰਦਾਸ ਜੀ ਗੁਰੂ ਜੀ ਦੇ ਦਰਸ਼ਨਾਂ ਲਈ ਖਡੂਰ ਸਾਹਿਬ ਆਏ। ਉਹਨਾਂ ਨੇ ਜੋਗੀ ਦੀ ਕਰਤੂਤ ਦਾ ਹਾਲ ਸੁਣਿਆ। ਉਹ ਬੜੇ ਦੁਖੀ ਹੋਏ। ਉਹਨਾਂ ਨੇ ਲੋਕਾਂ ਨੂੰ ਕਿਹਾ—'ਜੋਗੀ ਨੇ ਤੁਹਾਡੇ ਨਾਲ ਮਖੌਲ ਕੀਤਾ ਹੈ। ਉਸ ਨੇ ਤੁਹਾਥੋਂ ਬੜਾ ਮਾੜਾ ਕੰਮ ਕਰਾਇਆ ਹੈ। ਮੀਂਹ ਪੁਆਉਣ ਦਾ ਢੰਗ ਮੈਂ ਦੱਸਦਾ ਹਾਂ। ਤਪੇ ਨੂੰ ਆਪਣੇ ਖੇਤਾਂ ਵਿੱਚ ਲੈ ਜਾਓ। ਸੂਰਜ ਹੁੰਦੇ ਹੁੰਦੇ ਜਿਥੇ ਜਿਥੇ ਉਸ ਨੂੰ ਲੈ ਜਾਓਗੇ, ਓਥੇ ਓਥੇ ਮੀਂਹ ਪੈ ਜਾਵੇਗਾ।'

ਲੋਕਾਂ ਨੇ ਤਪੇ ਨੂੰ ਫੜ ਲਿਆ। ਉਹ ਉਸ ਨੂੰ ਖਿੱਚ ਧੂਹ ਕੇ ਖੇਤਾਂ ਵਿੱਚ ਲੈ ਗਏ। ਜਿਸ ਜਿਸ ਪੈਲੀ ਵਿੱਚ ਉਸ ਨੂੰ ਲੈ ਜਾਣ, ਉਸ ਵਿੱਚ ਮੀਂਹ ਪੈ ਜਾਵੇ। ਹਰ ਕੋਈ ਉਸ ਨੂੰ ਆਪਣੇ ਖੇਤਾਂ ਵੱਲ ਖਿੱਚੇ

ਧੂਹਵੇ । ਇਸ ਤਰ੍ਹਾਂ ਧੂਹੀਦਾ ਘਸੀਟੀਦਾ ਉਹ ਮਰ ਗਿਆ ।

ਜਦ ਗੁਰੂ ਅੰਗਦ ਦੇਵ ਜੀ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਹਨਾਂ ਨੇ ਸ੍ਰੀ ਅਮਰਦਾਸ ਜੀ ਨੂੰ ਸੱਦ ਕੇ ਕਿਹਾ—'ਤੁਹਾਨੂੰ ਆਪਣਾ ਦਿਲ ਵੱਡਾ ਸਾਰਾ ਕਰਨਾ ਚਾਹੀਦਾ ਹੈ। ਜੋ ਕੁਝ ਹੁੰਦਾ ਹੈ, ਰੱਬ ਦੇ ਹੁਕਮ ਨਾਲ ਹੁੰਦਾ ਹੈ। ਕਿਸੇ ਬੰਦੇ ਉੱਤੇ ਗੁੱਸਾ ਕਰਨਾ ਠੀਕ ਨਹੀਂ। ਭੈੜਿਆਂ ਨਾਲ ਚੰਗੇ ਹੋ ਕੇ ਵਰਤਣਾ, ਕਸੂਰਵਾਰਾਂ, ਅਪਰਾਧੀਆਂ ਨੂੰ ਮਾਫ਼ ਕਰਨਾ ਅਤੇ ਉਹਨਾਂ ਨੂੰ ਠੀਕ ਰਾਹੇ ਪਾਉਣਾ ਸਿੱਖੀ ਦਾ ਵੱਡਾ ਨੇਮ ਹੈ । ਅਗਾਂਹ ਨੂੰ ਇਹੋ ਜਿਹੀ ਗੱਲ ਨਾ ਕਰਨੀ । ਰੱਬ ਦਾ ਭਾਣਾ ਖੁਸ਼ੀ ਖੁਸ਼ੀ ਮੰਨਣਾ ਚਾਹੀਦਾ ਹੈ ।'

## ਪ੍ਰਸ਼ਨ

੧. ਤਪੇ ਦਾ ਕੀ ਨਾਮ ਸੀ ? ਉਹ ਗੁਰੂ ਅੰਗਦ ਦੇਵ ਜੀ ਨਾਲ ਕਿਉਂ ਵੈਰ ਰੱਖਦਾ ਸੀ ?
੨. ਤਪੇ ਨੇ ਆਪਣਾ ਵੈਰ ਕੱਢਣ ਲਈ ਕੀ ਕੀਤਾ ?
੩. ਕੀ ਤਪਾ ਮੀਂਹ ਪੁਆ ਸਕਿਆ ? ਮੀਂਹ ਕਿਵੇਂ ਵਰ੍ਹਿਆ ?
੪. ਗੁਰੂ ਅੰਗਦ ਦੇਵ ਜੀ ਨੇ ਸ੍ਰੀ (ਗੁਰੂ) ਅਮਰਦਾਸ, ਜੀ ਨੂੰ ਕੀ ਉਪਦੇਸ਼ ਦਿੱਤਾ ?

# ੨. ਭਾਈ ਜੀਵਾ ਤੇ ਬੀਬੀ ਜਿਵਾਈ

ਗੁਰੂ ਅੰਗਦ ਦੇਵ ਜੀ ਦੇ ਹੁਕਮ ਨਾਲ ਖਡੂਰ ਸਾਹਿਬ ਵਿੱਚ ਖੁੱਲ੍ਹਾ ਲੰਗਰ ਵਰਤਦਾ ਹੁੰਦਾ ਸੀ। ਆਇਆ ਗਿਆ ਹਰ ਕੋਈ ਉਥੋਂ ਪ੍ਰਸ਼ਾਦ ਛਕਿਆ ਕਰਦਾ ਸੀ। ਸਭਨਾਂ ਜ਼ਾਤਾਂ ਦੇ ਲੋਕ ਇਕੱਠੇ (ਲਾਗੋ-ਲਾਗ) ਬਹਿ ਕੇ ਪ੍ਰਸ਼ਾਦ ਛਕਿਆ ਕਰਦੇ ਸਨ। ਸਾਰੇ ਸਿੱਖ ਬੜੇ ਚਾਅ ਨਾਲ ਲੰਗਰ ਦੀ ਸੇਵਾ ਕਰਦੇ ਹੁੰਦੇ ਸਨ।

ਖਡੂਰ ਸਾਹਿਬ ਤੋਂ ਤਿੰਨ ਕੁ ਕੋਹ ਦੀ ਵਿਥ ਤੇ ਭਾਈ ਜੀਵਾ ਨਾਂ ਦਾ ਇਕ ਪ੍ਰੇਮੀ ਗੁਰਸਿੱਖ ਰਿਹਾ ਕਰਦਾ ਸੀ। ਉਹ ਹਰ ਰੋਜ਼ ਗੁਰੂ ਕੇ ਲੰਗਰ ਲਈ ਦਹੀਂ ਤੇ ਖਿਚੜੀ ਪੁਚਾਉਂਦਾ ਹੁੰਦਾ ਸੀ। ਇਹ ਸੇਵਾ ਉਸ ਨੇ ਸਾਰੀ ਉਮਰ ਨਿਬਾਹੀ। ਉਸ ਦੇ ਮਗਰੋਂ ਇਹ ਸੇਵਾ ਉਸ ਦੀ ਧੀ, ਬੀਬੀ ਜਿਵਾਈ ਨੇ ਸੰਭਾਲੀ। ਉਹ ਵੀ ਨੇਮ ਨਾਲ ਦਹੀਂ ਤੇ ਖਿਚੜੀ ਲੈ ਕੇ ਖਡੂਰ ਸਾਹਿਬ ਜਾਣ ਲੱਗ ਪਈ। ਉਹ ਹਰ ਰੋਜ਼ ਲੰਗਰ ਵਰਤਣ ਤੋਂ ਪਹਿਲਾਂ ਉਥੇ ਪੁੱਜ ਜਾਇਆ ਕਰਦੀ ਸੀ। ਇਕ ਦਿਨ ਜਦ ਉਹ ਦਹੀਂ ਤੇ ਖਿਚੜੀ ਲੈ ਕੇ ਤੁਰਨ

ਲੱਗੀ ਤਾਂ ਬਹੁਤ ਜ਼ੋਰ ਦੀ ਹਨੇਰੀ ਆ ਗਈ। ਬੀਬੀ ਨੇ ਸੋਚਿਆ, 'ਜੇ ਹਨੇਰੀ ਇਸੇ ਤਰ੍ਹਾਂ ਵਗਦੀ ਰਹੀ ਤਾਂ ਮੈਂ ਖਿਚੜੀ ਦਹੀਂ ਲੈ ਕੇ ਵੇਲੇ ਸਿਰ ਨਹੀਂ ਪੁੱਜ ਸਕਾਂਗੀ। ਉਸ ਨੇ ਵਾਹਿਗੁਰੂ ਅੱਗੇ ਅਰਦਾਸ ਕੀਤੀ ਕਿ ਹਨੇਰੀ ਹਟ ਜਾਵੇ, ਤਾਂ ਜੁ ਮੈਂ ਦਹੀਂ ਤੇ ਖਿਚੜੀ, ਵੇਲੇ ਸਿਰ ਲੰਗਰ ਵਿੱਚ ਪੁਚਾ ਸਕਾਂ। ਵਾਹਿਗੁਰੂ ਦੀ ਮਿਹਰ ਹੋ ਗਈ। ਹਨੇਰੀ ਹਟ ਗਈ। ਬੀਬੀ ਜਿਵਾਈ ਦਹੀਂ ਖਿਚੜੀ ਲੈ ਕੇ ਵੇਲੇ ਸਿਰ ਖਡੂਰ ਸਾਹਿਬ ਅੱਪੜ ਗਈ।

ਉਸ ਦਿਨ ਗੁਰੂ ਜੀ ਨੇ ਦਹੀਂ ਖਿਚੜੀ ਛਕਣੋਂ ਨਾਂਹ ਕਰ ਦਿੱਤੀ। ਜਦ ਬੀਬੀ ਜਿਵਾਈ ਨੇ ਕਾਰਨ ਪੁੱਛਿਆ ਤਾਂ ਗੁਰੂ ਜੀ ਨੇ ਕਿਹਾ—'ਪੁੱਤਰੀ ! ਤੂੰ ਰੱਬ ਦੇ ਭਾਣੇ ਵਿੱਚ ਦਖਲ ਦਿੱਤਾ ਹੈ। ਬੀਬੇ ਬੱਚੇ ਪਿਤਾ ਦਾ ਹੁਕਮ ਉਲਟਾਉਣ ਦਾ ਜਤਨ ਨਹੀਂ ਕਰਦੇ। ਸਾਨੂੰ ਵੀ ਬੀਬੇ ਬੱਚਿਆਂ ਵਾਂਗ ਪਿਤਾ ਪਰਮਾਤਮਾ ਦੀ ਆਗਿਆ ਵਿੱਚ ਰਹਿਣਾ ਚਾਹੀਦਾ ਹੈ ਅਤੇ ਜੋ ਉਹ ਕਰੇ, ਉਸ ਨੂੰ ਭਲਾ ਮੰਨਣਾ ਚਾਹੀਦਾ ਹੈ। ਇਸ ਹਨੇਰੀ ਨੇ ਵੀ ਕਈ ਜੀਆਂ ਦਾ ਭਲਾ ਕਰਨਾ ਸੀ। ਗੁਰਸਿੱਖ ਨੂੰ ਰੱਬ ਦਾ ਕੀਤਾ ਖੁਸ਼ੀ ਖੁਸ਼ੀ ਮੰਨਣਾ ਚਾਹੀਦਾ ਹੈ।'

**ਬੀਬੀ ਜਿਵਾਈ ਨੇ ਆਪਣੀ ਭੁੱਲ ਮੰਨ ਲਈ ਤੇ ਮਾਫ਼ੀ ਮੰਗੀ। ਉਸ ਨੇ ਤੇ ਹੋਰ ਸਿੱਖਾਂ ਨੇ ਗੁਰਸਿੱਖੀ ਦਾ ਇਹ ਉੱਚਾ ਅਸੂਲ ਚੰਗੀ ਤਰ੍ਹਾਂ ਸਮਝ ਲਿਆ ਤੇ ਹਮੇਸ਼ਾਂ ਇਸ ਦੀ ਪਾਲਣਾ ਕਰਨ ਦਾ ਇਕਰਾਰ ਕੀਤਾ। ਗੁਰੂ ਜੀ ਬੜੇ ਪ੍ਰਸੰਨ ਹੋਏ।**

## ਪ੍ਰਸ਼ਨ

੧. ਭਾਈ ਜੀਵਾ ਕਿਹੜੀ ਸੇਵਾ ਕਰਦਾ ਹੁੰਦਾ ਸੀ ? ਉਸ ਦੇ ਮਗਰੋਂ ਇਹ ਸੇਵਾ ਕਿਸ ਨੇ ਸੰਭਾਲੀ ?

੨. ਬੀਬੀ ਜਿਵਾਈ ਨੇ ਰੱਬ ਦੇ ਭਾਣੇ ਦੇ ਉਲਟ ਕੀ ਗੱਲ ਕੀਤੀ ? ਗੁਰੂ ਜੀ ਨੇ ਉਸ ਨੂੰ ਕੀ ਉਪਦੇਸ਼ ਦਿੱਤਾ ?

# ੩. ਹਮਾਯੂੰ ਬਾਦਸ਼ਾਹ ਦਾ ਵਾਧੂ ਕ੍ਰੋਧ

ਹਮਾਯੂੰ ਦਿੱਲੀ ਦਾ ਬਾਦਸ਼ਾਹ ਸੀ। ਸ਼ੇਰ ਸ਼ਾਹ ਸੂਰੀ ਉਸ ਤੋਂ ਆਕੀ ਹੋ ਗਿਆ। ਉਸ ਨੇ ਹਮਾਯੂੰ ਨਾਲ ਲੜਾਈ ਕੀਤੀ। ਹਮਾਯੂੰ ਹਾਰ ਗਿਆ। ਹਾਰ ਖਾ ਕੇ ਉਹ ਪੰਜਾਬ ਵਿੱਚ ਦੀ ਲੰਘ ਰਿਹਾ ਸੀ। ਉਹ ਰੱਬ ਦੇ ਪਿਆਰਿਆਂ, ਫ਼ਕੀਰਾਂ, ਮਹਾਂ ਪੁਰਸ਼ਾਂ ਦੀਆਂ ਅਸੀਸਾਂ ਲੈਣ ਦਾ ਚਾਹਵਾਨ ਸੀ। ਉਸ ਨੂੰ ਯਕੀਨ ਸੀ ਕਿ ਰੱਬ ਨੂੰ ਪੁੱਜੇ ਹੋਏ ਰੱਬ ਦੇ ਭਗਤਾਂ ਦੀਆਂ ਅਸੀਸਾਂ ਬੜਾ ਅਸਰ ਕਰਦੀਆਂ ਹਨ। ਉਸ ਦੇ ਪਿਤਾ ਬਾਬਰ ਨੂੰ, ਗੁਰੂ ਨਾਨਕ ਦੇਵ ਨੇ ਸਿੱਖਿਆ ਤੇ ਅਸੀਸ ਦਿੱਤੀ ਸੀ। ਉਸ ਨੇ ਗੁਰੂ ਨਾਨਕ ਦੇਵ ਦੀ ਗੱਦੀ ਉੱਤੇ ਬੈਠੇ ਦੂਜੇ ਗੁਰੂ ਜੀ ਦੀ ਅਸੀਸ ਲੈਣੀ ਚਾਹੀ। ਇਸ ਇਰਾਦੇ ਨਾਲ ਉਹ ਖਡੂਰ ਸਾਹਿਬ ਪੁੱਜਾ।

ਜਿਸ ਵੇਲੇ ਹਮਾਯੂੰ ਗੁਰੂ ਜੀ ਦੇ ਪਾਸ ਪੁੱਜਾ, ਉਹ ਰੱਬ ਦੇ ਧਿਆਨ ਵਿੱਚ ਜੁੜੇ ਬੈਠੇ ਸਨ। ਬਾਦਸ਼ਾਹ ਘੋੜੇ ਉੱਤੇ ਚੜ੍ਹਿਆ ਚੜ੍ਹਾਇਆ ਹੀ ਗੁਰੂ ਜੀ ਪਾਸ ਜਾ ਖੜੋਤਾ। ਆਪਣੀ ਮੌਜ ਵਿੱਚ ਬੈਠੇ ਗੁਰੂ ਜੀ ਨੇ ਉਸ ਵੱਲ ਧਿਆਨ ਨਾ ਕੀਤਾ। ਕੁਝ ਚਿਰ

ਉਡੀਕਣ ਮਗਰੋਂ ਹਮਾਯੂੰ ਕ੍ਰੋਧ ਵਿੱਚ ਆ ਗਿਆ। ਉਸ ਨੂੰ ਖਿਆਲ ਆਇਆ, 'ਵੇਖੋ ਭਈ ! ਮੈਂ ਬਾਦਸ਼ਾਹ ਹਾਂ। ਇਹ ਫਕੀਰ ਹੈ। ਇਹ ਮੇਰੇ ਆਦਰ ਲਈ ਖੜਾ ਨਹੀਂ ਹੋਇਆ। ਇਸ ਨੇ ਮੇਰੇ ਵੱਲ ਧਿਆਨ ਹੀ ਨਹੀਂ ਕੀਤਾ। ਇਸ ਨੇ ਮੇਰੀ ਨਿਰਾਦਰੀ ਕੀਤੀ ਹੈ। ਇਸ ਬਦਲੇ ਇਸ ਨੂੰ ਸਜ਼ਾ ਮਿਲਣੀ ਚਾਹੀਦੀ ਹੈ।'

ਇਹ ਸੋਚ ਕੇ ਉਸ ਨੇ ਆਪਣੀ ਤਲਵਾਰ ਧੂਹੀ ਅਤੇ ਗੁਰੂ ਜੀ ਉੱਤੇ ਵਾਰ ਕਰਨ ਲਈ ਤਿਆਰ ਹੋ ਪਿਆ। ਇਹ ਵੇਖ ਕੇ ਗੁਰੂ ਜੀ ਹੱਸ ਪਏ ਤੇ ਕਹਿਣ ਲੱਗੇ—'ਬਾਦਸ਼ਾਹ ! ਇਹ ਤੇਰੀ ਤਲਵਾਰ ਫਕੀਰਾਂ ਉੱਤੇ ਚੱਲਣ ਲਈ ਤਾਂ ਝੱਟ ਮਿਆਨੋਂ ਬਾਹਰ ਨਿਕਲ ਆਉਂਦੀ ਹੈ, ਪਰ ਸ਼ੇਰ ਸ਼ਾਹ ਅੱਗੇ ਤਾਂ ਇਹ ਕੁਝ ਸਵਾਰ ਨਾ ਸਕੀ। ਓਦੋਂ ਇਹ ਕਿੱਥੇ ਸੀ?'

ਹਮਾਯੂੰ ਸ਼ਰਮਿੰਦਾ ਹੋ ਗਿਆ। ਉਸ ਨੇ ਗੁਰੂ ਜੀ ਤੋਂ ਮਾਫ਼ੀ ਮੰਗੀ। ਫਿਰ ਉਸ ਨੇ ਬੇਨਤੀ ਕੀਤੀ— 'ਰੱਬ ਦੇ ਸੱਚੇ ਫਕੀਰ ਜੀ ! ਮੇਰੇ ਹੱਕ ਵਿੱਚ ਅਰਦਾਸ ਕਰੋ। ਮੇਰਾ ਰਾਜ-ਭਾਗ ਮੈਨੂੰ ਮਿਲ ਜਾਵੇ।'

ਗੁਰੂ ਜੀ ਨੇ ਹਮਾਯੂੰ ਨੂੰ ਅਸੀਸ ਦਿੱਤੀ ਤੇ ਕਿਹਾ— 'ਸਮਾਂ ਪਾ ਕੇ ਤੁਹਾਡਾ ਰਾਜ-ਭਾਗ ਤੁਹਾਨੂੰ ਮਿਲ

ਜਾਵੇਗਾ, ਪਰ ਉਸ ਵੇਲੇ ਵੀ ਰੱਬ ਨੂੰ ਚੇਤੇ ਰੱਖਿਓ ਤੇ ਧਰਮ ਨਿਆਂ ਦਾ ਰਾਜ ਕਰਿਓ ।'

ਹਮਾਯੂੰ 'ਚੰਗਾ ਜੀ!' ਕਹਿ ਕੇ ਖ਼ੁਸ਼ੀ-ਖ਼ੁਸ਼ੀ ਵਿਦਾ ਹੋਇਆ ।

## ਪ੍ਰਸ਼ਨ

੧. ਹਮਾਯੂੰ ਗੁਰੂ ਅੰਗਦ ਦੇਵ ਜੀ ਨੂੰ ਮਿਲਣ ਲਈ ਕਿਉਂ ਆਇਆ ?

੨. ਹਮਾਯੂੰ ਨੇ ਗੁਰੂ ਜੀ ਨਾਲ ਕਿਹੋ ਜਿਹਾ ਸਲੂਕ ਕਰਨਾ ਚਾਹਿਆ ? ਗੁਰੂ ਜੀ ਨੇ ਉਸ ਨੂੰ ਕੀ ਕਿਹਾ ?

# ੪. ਸ੍ਰੀ ਅਮਰ ਦਾਸ ਜੀ ਦੀ ਸੇਵਾ

ਸ੍ਰੀ ਅਮਰ ਦਾਸ ਜੀ ਪਿੰਡ ਬਾਸਰਕੇ ਜ਼ਿਲ੍ਹਾ ਅੰਮ੍ਰਿਤਸਰ ਦੇ ਰਹਿਣ ਵਾਲੇ ਸਨ। ਉਹਨਾਂ ਦੀ ਉਮਰ ਸੱਠਾਂ ਵਰ੍ਹਿਆਂ ਤੋਂ ਟੱਪ ਚੁੱਕੀ ਸੀ। ਉਹਨਾਂ ਦੇ ਮਨ ਵਿੱਚ ਗੁਰੂ ਧਾਰਨ ਦੀ ਚਾਹ ਪੈਦਾ ਹੋਈ। ਉਹ ਖਡੂਰ ਸਾਹਿਬ ਪੁੱਜੇ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰੂ ਮੰਨ ਕੇ ਸੇਵਾ ਕਰਨ ਲੱਗ ਪਏ।

ਉਹ ਪਹਿਰ ਸਵਾ ਪਹਿਰ ਦੇ ਤੜਕੇ ਉੱਠ ਕੇ, ਗਾਗਰ ਲੈ ਕੇ, ਬਿਆਸ ਦਰਿਆ 'ਤੇ ਜਾਂਦੇ ਸਨ। ਉਥੋਂ ਉਹ ਪਾਣੀ ਦੀ ਗਾਗਰ ਭਰ ਕੇ ਖਡੂਰ ਸਾਹਿਬ ਲਿਆਉਂਦੇ ਸਨ। ਇਸ ਜਲ ਨਾਲ ਉਹ ਗੁਰੂ ਜੀ ਦਾ ਇਸ਼ਨਾਨ ਕਰਾਉਂਦੇ ਸਨ। ਇਹ ਸੇਵਾ ਉਹ ਨਿਤਨੇਮ ਨਾਲ ਕਰਦੇ ਸਨ। ਮੀਂਹ ਵਰ੍ਹੇ ਭਾਵੇਂ ਹਨੇਰੀ ਵਗੇ, ਉਹ ਇਸ ਸੇਵਾ ਤੋਂ ਨਹੀਂ ਸਨ ਉੱਕਦੇ। ਇਥੇ ਚੇਤੇ ਰੱਖਣ ਦੀ ਲੋੜ ਹੈ ਕਿ ਇਹ ਸੇਵਾ ਸ਼ੁਰੂ ਕਰਨ ਵੇਲੇ ਸ੍ਰੀ ਅਮਰ ਦਾਸ ਜੀ ਦੀ ਉਮਰ ਸੱਠਾਂ ਸਾਲਾਂ ਤੋਂ ਵੱਧ ਅਤੇ ਗੁਰੂ ਜੀ ਦੀ ਉਮਰ ਚਾਲ੍ਹੀ ਸਾਲ ਤੋਂ ਘੱਟ ਸੀ।

ਗੁਰੂ ਜੀ ਦਾ ਇਸ਼ਨਾਨ ਕਰਾਉਣ ਮਗਰੋਂ ਸ੍ਰੀ ਅਮਰ ਦਾਸ ਜੀ ਗੁਰੂ ਕੇ ਲੰਗਰ ਵਿੱਚ ਸੇਵਾ ਕਰਨ ਲੱਗ ਪੈਂਦੇ ਸਨ। ਲੰਗਰ ਲਈ ਪਾਣੀ ਢੋਂਦੇ ਸਨ, ਲੰਗਰ ਦੇ ਭਾਂਡੇ ਮਾਂਜਦੇ ਤੇ ਧੋਂਦੇ ਸਨ ਅਤੇ ਹੋਰ ਜੋ ਵੀ ਕੰਮ ਹੋਵੇ, ਕਰਦੇ ਸਨ।

ਇਸ ਤਰ੍ਹਾਂ ਗੁਰੂ ਜੀ ਦੀ ਤੇ ਉਹਨਾਂ ਦੀ ਸੰਗਤ ਦੀ ਸੇਵਾ ਕਰਦਿਆਂ ਸ੍ਰੀ ਅਮਰ ਦਾਸ ਜੀ ਨੂੰ ਬਾਰ੍ਹਾਂ ਸਾਲ ਹੋ ਗਏ। ਇੱਕ ਦਿਨ ਉਹ ਆਪਣੇ ਨੇਮ ਨਾਲ ਬਿਆਸ ਤੋਂ ਪਾਣੀ ਦੀ ਗਾਗਰ ਲਿਆ ਰਹੇ ਸਨ। ਜ਼ੋਰ ਦਾ ਮੀਂਹ ਵਰ੍ਹਨ ਲੱਗ ਪਿਆ। ਨਾਲ ਹੀ ਹਨੇਰੀ ਵੀ ਜ਼ੋਰ ਦੀ ਵੱਗਣ ਲੱਗ ਪਈ। ਪਿੰਡ ਤਾਈਂ ਪਹੁੰਚਣ ਤੀਕ ਸਾਰੇ ਪਾਣੀ ਹੀ ਪਾਣੀ ਹੋ ਗਿਆ। ਹਨੇਰੇ ਦਾ ਸਮਾਂ ਤੇ ਚਾਰ-ਚੁਫੇਰੇ ਪਾਣੀ ਹੀ ਪਾਣੀ ਹੋਣ ਕਰਕੇ ਰਾਹ ਦਾ ਪਤਾ ਨਾ ਲੱਗਾ। ਲਾਗੇ ਜੁਲਾਹਿਆਂ ਦਾ ਘਰ ਸੀ। ਉਧਰ ਚਲੇ ਗਏ। ਖੱਡੀ ਦੀ ਕਿੱਲੀ ਨਾਲ ਠੇਡਾ ਲੱਗਾ ਅਤੇ ਉਹ ਖੱਡੀ ਦੇ ਟੋਏ ਵਿੱਚ ਜਾ ਪਏ, ਪਰ ਉਹਨਾਂ ਨੇ ਗਾਗਰ ਡਿੱਗਣ ਜਾਂ ਡੁੱਲ੍ਹਣ ਨਾ ਦਿੱਤੀ।

ਡਿੱਗਣ ਦਾ ਖੜਾਕ ਸੁਣ ਕੇ ਜੁਲਾਹਾ ਜਾਗ ਪਿਆ। ਉਸ ਨੇ ਆਪਣੀ ਵਹੁਟੀ ਨੂੰ ਕਿਹਾ—'ਕੋਈ

ਖੱਡੀ ਵਿੱਚ ਡਿੱਗ ਪਿਆ ਜਾਪਦਾ ਹੈ। ਪਤਾ ਨਹੀਂ, ਇਸ ਮੀਂਹ ਹਨੇਰੀ ਤੇ ਰਾਤ ਦੇ ਹਨੇਰੇ ਵਿੱਚ ਬਾਹਰ ਕੌਣ ਫਿਰ ਰਿਹਾ ਹੈ ?'

ਅੱਗੋਂ ਜੁਲਾਹੀ ਬੋਲੀ—'ਹੋਣਾ ਏਂ ਅਮਰੂ ਨਿਥਾਵਾਂ, ਜਿਸ ਨੂੰ ਨਾ ਦਿਨੇ ਚੈਨ ਤੇ ਨਾ ਰਾਤ ਆਰਾਮ ! ਜਿਹੜਾ ਪੇਟ ਦੀ ਖਾਤਰ ਗੁਰੂ ਦਾ ਪਾਣੀ ਢੌਂਦਾ ਹੈ । ਹੋਰ ਕੌਣ ਹੋਣਾ ਏਂ ?'

ਸ੍ਰੀ ਅਮਰਦਾਸ ਜੀ ਉੱਠੇ, ਜਲ ਲੈ ਕੇ ਗੁਰੂ ਜੀ ਪਾਸ ਜਾ ਪੁੱਜੇ ਅਤੇ ਪ੍ਰੇਮ ਨਾਲ ਉਹਨਾਂ ਦਾ ਇਸ਼ਨਾਨ ਕਰਾਇਆ । ਇਸ਼ਨਾਨ ਕਰਨ ਮਗਰੋਂ ਗੁਰੂ ਜੀ ਨੇ ਹੁਕਮ ਦਿੱਤਾ—'ਸ੍ਰੀ ਅਮਰਦਾਸ ਜੀ ਨੂੰ ਨਵੀਂ ਪੁਸ਼ਾਕ ਪਹਿਨਾਓ। ਇਹਨਾਂ ਦੀ ਸੇਵਾ ਸੰਪੂਰਨ ਹੋਈ ਹੈ । ਇਹ ਨਿਥਾਵੇਂ ਨਹੀਂ, ਇਹ ਨਿਥਾਵਿਆਂ ਨੂੰ ਥਾਂ ਦੇਣਗੇ। ਜਿਹਨਾਂ ਦਾ ਕੋਈ ਆਸਰਾ ਨਾ ਹੋਵੇਗਾ, ਉਹਨਾਂ ਨੂੰ ਇਹ ਆਸਰਾ ਦੇਣਗੇ । ਜਿਹਨਾਂ ਦਾ ਕੋਈ ਆਦਰ ਨਹੀਂ ਕਰੇਗਾ, ਇਹ ਉਹਨਾਂ ਦਾ ਆਦਰ-ਮਾਣ ਕਰਨਗੇ ।'

ਉਸ ਖੱਡੀ ਵਾਲੀ ਥਾਂ ਇਕ ਗੁਰਦੁਆਰਾ ਹੈ। ਜਿਸ ਕਿੱਲੀ ਨਾਲ ਅੜ ਕੇ ਉਹ ਡਿੱਗੇ ਸਨ, ਉਹ ਹਰੀ ਹੋ ਕੇ ਰੁੱਖ ਬਣੀ ਖਲੋਤੀ ਹੈ।

**ਸ੍ਰੀ ਅਮਰਦਾਸ ਜੀ ਦੀ ਸੇਵਾ ਤੋਂ ਖੁਸ਼ ਹੋ ਕੇ ਗੁਰੂ ਅੰਗਦ ਦੇਵ ਜੀ ਨੇ ਉਹਨਾਂ ਨੂੰ ਗੁਰਿਆਈ ਦੀ ਗੱਦੀ ਬਖਸ਼ੀ। ਉਸ ਦਿਨ ਤੋਂ ਸ੍ਰੀ ਅਮਰਦਾਸ ਜੀ, ਸ੍ਰੀ ਗੁਰੂ ਅਮਰਦਾਸ ਜੀ ਬਣ ਗਏ। ਉਹ ਠੀਕ ਹੀ ਨਿਥਾਵਿਆਂ ਦੇ ਥਾਂ, ਨਿਆਸਰਿਆਂ ਦੇ ਆਸਰੇ, ਨਿਮਾਣਿਆਂ ਦੇ ਮਾਣ ਅਤੇ ਨਿਓਟਿਆਂ ਦੀ ਓਟ ਸਨ।**

## ਪ੍ਰਸ਼ਨ

੧. ਸ੍ਰੀ ਗੁਰੂ ਅਮਰਦਾਸ ਜੀ ਦੀ ਸੇਵਾ ਦੀ ਸਾਖੀ ਦੱਸੋ ?

੨. ਸ੍ਰੀ ਗੁਰੂ ਅਮਰਦਾਸ ਜੀ ਨੂੰ ਗੁਰ-ਗੱਦੀ ਕਿਸ ਗੱਲ ਕਰਕੇ ਮਿਲੀ ?

੩. ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਕੀ ਕੀ ਵਰ ਦਿੱਤੇ ?

# ੫. ਦਾਤੂ ਜੀ ਦੀ ਈਰਖਾ

ਦਾਤੂ ਜੀ ਸ੍ਰੀ ਗੁਰੂ ਅੰਗਦ ਸਾਹਿਬ ਦੇ ਵੱਡੇ ਪੁੱਤਰ ਸਨ। ਉਹ ਸਮਝਦੇ ਸਨ ਕਿ ਗੁਰ-ਗੱਦੀ ਸਾਡਾ ਹੱਕ ਹੈ। ਜਦ ਗੁਰੂ ਜੀ ਨੇ ਗਰ-ਗੱਦੀ ਸ੍ਰੀ ਅਮਰਦਾਸ ਜੀ ਨੂੰ ਦਿੱਤੀ ਤਾਂ ਦਾਤੂ ਜੀ ਬੜੇ ਗੁੱਸੇ ਹੋਏ। ਉਹ ਵਿੱਚੇ-ਵਿੱਚ ਸੜਨ ਭੁੱਜਣ ਲੱਗ ਪਏ।

ਗੁਰੂ ਅੰਗਦ ਦੇਵ ਜੀ ਦਾ ਹੁਕਮ ਮੰਨ ਕੇ ਗੁਰੂ ਅਮਰਦਾਸ ਜੀ ਖਡੂਰ ਸਾਹਿਬ ਛੱਡ ਕੇ ਸ੍ਰੀ ਗੋਇੰਦਵਾਲ ਸਾਹਿਬ ਚਲੇ ਗਏ ਸਨ। ਉਥੇ ਲੰਗਰ ਵਰਤਦਾ ਤੇ ਸੰਗਤਾਂ ਜੁੜਦੀਆਂ ਸਨ। ਗੁਰੂ ਅਮਰਦਾਸ ਜੀ ਦਾ ਤੇਜ ਪਰਤਾਪ ਵੇਖ ਕੇ ਦਾਤੂ ਜੀ ਜਰ ਨਾ ਸਕੇ। ਉਹ ਸਗੋਂ ਹੋਰ ਵੀ ਵਧੇਰੇ ਸੜ-ਭੁੱਜ ਗਏ। ਇਕ ਦਿਨ ਕ੍ਰੋਧ ਵਿੱਚ ਆਏ, ਉਹ ਸ੍ਰੀ ਗੋਇੰਦਵਾਲ ਜਾ ਪੁੱਜੇ। ਦੀਵਾਨ ਲੱਗਾ ਹੋਇਆ ਸੀ। ਬਹੁਤ ਸਾਰੇ ਸਿੱਖ ਜੁੜੇ ਹੋਏ ਸਨ। ਗੁਰੂ ਜੀ ਗੱਦੀ 'ਤੇ ਬੈਠੇ ਹੋਏ ਸਨ। ਦਾਤੂ ਜੀ ਨੇ ਕ੍ਰੋਧ ਨਾਲ ਗੁਰੂ ਜੀ ਨੂੰ ਕਿਹਾ—'ਗੱਦੀ ਪੁੱਤਰਾਂ ਦਾ ਹੱਕ ਹੈ,

ਨਾ ਕਿ ਸੇਵਾਦਾਰ ਦਾ ? ਗੁਰ-ਗੱਦੀ ਦਾ ਹੱਕਦਾਰ ਮੈਂ ਹਾਂ। ਗੱਦੀ ਛੱਡ ਕੇ ਤੁਰਦੇ ਹੋਵੋ।' ਇਹ ਕੁਝ ਕਹਿ ਕੇ ਦਾਤੂ ਜੀ ਨੇ ਗੁਰੂ ਜੀ ਦੇ ਲੱਕ ਵਿੱਚ ਜ਼ੋਰ ਦੀ ਲੱਤ ਮਾਰੀ। ਗੁਰੂ ਜੀ ਚੌਂਕੀ ਤੋਂ ਡਿੱਗ ਪਏ। ਉਹਨਾਂ ਨੇ ਰਤੀ ਭਰ ਗੁੱਸਾ ਨਾ ਕੀਤਾ। ਸਗੋਂ ਛੇਤੀ ਨਾਲ ਉੱਠ ਕੇ ਉਹ ਦਾਤੂ ਜੀ ਦੇ ਪੈਰ ਘੁੱਟਣ ਲੱਗ ਪਏ ਅਤੇ ਕਹਿਣ ਲੱਗੇ—'ਮੁਆਫ਼ ਕਰਨਾ ! ਮੈਂ ਬੁੱਢਾ ਹਾਂ। ਮੇਰੇ ਹੱਡ ਬੁਢੇਪੇ ਕਰਕੇ ਕਰੜੇ ਹਨ। ਤੁਹਾਡੇ ਚਰਨ ਨਰਮ ਤੇ ਸੋਹਲ ਹਨ। ਇਨ੍ਹਾਂ ਨੂੰ ਸੱਟ ਲੱਗੀ ਹੋਵੇਗੀ।'

ਫਿਰ ਗੁਰੂ ਜੀ ਉੱਠ ਕੇ ਬਾਹਰ ਚਲੇ ਗਏ। ਉਹ ਆਪਣੇ ਪਿੰਡ ਬਾਸਰਕੇ ਪਹੁੰਚ ਕੇ ਪਿੰਡੋਂ ਬਾਹਰ ਇਕ ਕੋਠੇ ਵਿੱਚ ਜਾ ਬੈਠੇ ਤੇ ਭਜਨ ਕਰਨ ਲੱਗ ਪਏ। ਬਾਹਰ ਬੂਹੇ ਉੱਪਰ ਉਹਨਾਂ ਨੇ ਇਹ ਹੁਕਮ ਲਿਖ ਦਿੱਤਾ ਕਿ—'ਜਿਹੜਾ ਬੂਹਾ ਖੋਲ੍ਹੇਗਾ, ਉਹ ਸਿੱਖ ਨਹੀਂ।'

ਸੰਗਤਾਂ ਨੂੰ ਪਤਾ ਨਾ ਲੱਗੇ ਕਿ ਗੁਰੂ ਜੀ ਕਿੱਥੇ ਹਨ। ਇਸ ਕਰਕੇ ਉਹ ਘਾਬਰ ਗਈਆਂ। ਉਹਨਾਂ ਨੇ ਬਾਬਾ ਬੁੱਢਾ ਜੀ ਨੂੰ ਬੇਨਤੀ ਕੀਤੀ ਕਿ ਗੁਰੂ ਜੀ ਦੀ ਭਾਲ ਕਰੋ ! ਜਿਸ ਘੋੜੀ ਉੱਪਰ ਗੁਰੂ ਜੀ ਸਵਾਰੀ

ਕਰਿਆ ਕਰਦੇ ਸਨ, ਉਹ ਖੁੱਲ੍ਹੀ ਛੱਡ ਦਿੱਤੀ ਗਈ। ਸੰਗਤਾਂ, ਸਮੇਤ ਬਾਬਾ ਬੁਢਾ ਜੀ, ਘੋੜੀ ਦੇ ਮਗਰ-ਮਗਰ ਤੁਰ ਪਏ। ਘੋੜੀ ਰਵਾਂ-ਰਵੀਂ ਉਸ ਕੋਠੇ ਦੇ ਬੂਹੇ ਅੱਗੇ ਜਾ ਖੜੋਤੀ ਜਿਸ ਵਿੱਚ ਗੁਰੂ ਜੀ ਭਜਨ ਕਰ ਰਹੇ ਸਨ। ਬੂਹੇ ਉਪਰਲਾ ਹੁਕਮ ਵੇਖ ਕੇ ਬਾਬਾ ਜੀ ਨੇ ਕੋਠੇ ਦੀ ਪਿਛਲੀ ਕੰਧ ਨੂੰ ਸੰਨ੍ਹ ਲਾਈ; ਅੰਦਰ ਜਾ ਕੇ ਗੁਰੂ ਜੀ ਨੂੰ ਮੱਥਾ ਟੇਕਿਆ ਤੇ ਬੇਨਤੀ ਕੀਤੀ—'ਸੱਚੇ ਪਾਤਸ਼ਾਹ! ਸੰਗਤਾਂ ਨੂੰ ਦਰਸ਼ਨ ਦਿਓ।' ਗੁਰੂ ਜੀ ਬਾਹਰ ਆਏ ਅਤੇ ਸੰਗਤਾਂ ਦੇ ਨਾਲ ਸ੍ਰੀ ਗੋਇੰਦਵਾਲ ਚਲੇ ਗਏ।

ਉਸ ਕੋਠੇ ਵਾਲੀ ਥਾਂ ਗੁਰਦੁਆਰਾ "ਸੰਨ੍ਹ ਸਾਹਿਬ" ਹੈ, ਜਿਥੇ ਹਰ ਸਾਲ ਭਾਦਰੋਂ ਦੀ ਪੂਰਨਮਾਸ਼ੀ ਨੂੰ ਬੜਾ ਭਾਰੀ ਮੇਲਾ ਲਗਦਾ ਹੈ।

## ਪ੍ਰਸ਼ਨ

੧. ਦਾਤੂ ਸ੍ਰੀ ਗੁਰੂ ਅਮਰਦਾਸ ਜੀ ਉੱਤੇ ਕਿਉਂ ਗੁੱਸੇ ਸਨ?
੨. ਦਾਤੂ ਜੀ ਨੇ ਗੁਰੂ ਜੀ ਨਾਲ ਕੀ ਸਲੂਕ ਕੀਤਾ ਅਤੇ ਉਹਨਾਂ ਨੇ ਅੱਗੋਂ ਕੀ ਕੀਤਾ?
੩. ਸੰਨ੍ਹ ਸਾਹਿਬ ਗੁਰਦੁਆਰਾ ਕਿੱਥੇ ਹੈ? ਇਸ ਦੀ ਸਾਖੀ ਸੁਣਾਓ?

# ੬. ਅਕਬਰ ਬਾਦਸ਼ਾਹ ਤੇ ਗੁਰੂ ਕਾ ਲੰਗਰ

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੇਲੇ ਤੋਂ ਹੀ ਗੁਰੂ ਕਾ ਲੰਗਰ ਚੱਲਣ ਲੱਗ ਪਿਆ ਸੀ। ਉਹਨਾਂ ਨੇ ਇਹ ਲੰਗਰ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਚਲਾਇਆ ਸੀ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਮੇਂ 'ਗੁਰੂ ਕਾ ਲੰਗਰ' ਖਡੂਰ ਸਾਹਿਬ ਚਲਦਾ ਰਿਹਾ। ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੋਇੰਦਵਾਲ ਵਿੱਚ ਲੰਗਰ ਚਾਲੂ ਕੀਤਾ।

ਗੁਰੂ ਕੇ ਲੰਗਰ ਦੀ ਇਹ ਰੀਤ ਸੀ ਕਿ ਸਭ ਜ਼ਾਤਾਂ ਦੇ ਲੋਕ ਇਕ ਥਾਂ ਲਾਗੋ-ਲਾਗ ਬਹਿ ਕੇ ਪ੍ਰਸ਼ਾਦ ਛਕਦੇ ਸਨ। ਇਕ ਦੂਏ ਤੋਂ ਭਿੱਟ ਕੋਈ ਨਹੀਂ ਸੀ ਮਨਾਉਂਦਾ। ਗੁਰੂ ਜੀ ਚਾਹੁੰਦੇ ਸਨ ਕਿ ਇਸ ਤਰ੍ਹਾਂ ਲੋਕਾਂ ਵਿੱਚੋਂ ਜ਼ਾਤ-ਪਾਤ ਤੇ ਛੂਤ-ਛਾਤ ਦਾ ਭਰਮ ਦੂਰ ਹੋ ਜਾਵੇ ਪਰ ਉੱਚੀਆਂ ਜ਼ਾਤਾਂ ਦੇ ਕਈ ਲੋਕ ਲੰਗਰ ਵਿੱਚੋਂ ਪ੍ਰਸ਼ਾਦ ਛਕਦੇ ਹੀ ਨਹੀਂ ਸਨ। ਇਸ ਤਰ੍ਹਾਂ ਉਹ ਆਪਣਾ ਭਰਮ ਕਾਇਮ ਰੱਖ ਰਹੇ ਸਨ।

ਗੁਰੂ ਅਮਰਦਾਸ ਜੀ ਨੇ ਹੁਕਮ ਦਿੱਤਾ—'ਜਿਹੜਾ ਵੀ ਸਾਡੇ ਦਰਸ਼ਨਾਂ ਲਈ ਆਵੇ, ਉਹ ਪਹਿਲਾਂ ਲੰਗਰ ਵਿੱਚੋਂ ਪਰਸ਼ਾਦ ਛਕੇ। ਜਿਹੜਾ ਪਰਸ਼ਾਦ ਨਾ ਛਕੇ, ਉਸ ਨੂੰ ਦਰਸ਼ਨ ਨਹੀਂ ਹੋਣਗੇ।'

ਇਹ ਨੇਮ ਨਿੱਕੇ-ਵੱਡੇ, ਅਮੀਰ-ਗਰੀਬ, ਸਭ ਵਾਸਤੇ ਸੀ। ਇਕ ਵੇਰ ਦਿੱਲੀ ਦਾ ਬਾਦਸ਼ਾਹ ਅਕਬਰ ਪੰਜਾਬ ਵਿੱਚ ਆਇਆ। ਗੋਇੰਦਵਾਲ ਦਿੱਲੀ ਤੋਂ ਲਾਹੌਰ ਜਾਣ ਵਾਲੀ ਸੜਕ ਉੱਤੇ ਸੀ। ਅਕਬਰ ਗੋਇੰਦਵਾਲ ਪਹੁੰਚਿਆ। ਉਸ ਨੂੰ ਗੁਰੂ ਜੀ ਦਾ ਪਤਾ ਸੀ। ਉਸ ਦੇ ਦਾਦੇ ਬਾਬਰ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸਿੱਖਿਆ ਅਤੇ ਵਰ ਪਰਾਪਤ ਕੀਤਾ ਸੀ। ਉਸ ਦੇ ਪਿਤਾ ਹਮਾਯੂੰ ਨੇ, ਸ੍ਰੀ ਗੁਰੂ ਅੰਗਦ ਦੇਵ ਜੀ ਪਾਸੋਂ ਅਸੀਸ ਲਈ ਸੀ। ਗੋਇੰਦਵਾਲ ਪਹੁੰਚ ਕੇ ਉਸ ਨੇ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰਨੇ ਚਾਹੇ। ਉਸ ਨੂੰ ਕਿਹਾ ਗਿਆ—'ਪਹਿਲਾਂ ਆਮ ਸੰਗਤਾਂ ਨਾਲ 'ਪੰਗਤ' ਵਿੱਚ ਬਹਿ ਕੇ ਗੁਰੂ ਕੇ ਲੰਗਰੋਂ ਪਰਸ਼ਾਦ ਛਕੋ, ਉਸ ਤੋਂ ਮਗਰੋਂ ਦਰਸ਼ਨ ਹੋ ਸਕਣਗੇ।'

ਅਕਬਰ ਬਾਦਸ਼ਾਹ ਨੇ ਲੰਗਰ ਵਿੱਚ ਆਮ ਲੋਕਾਂ ਦੇ ਵਿੱਚ ਬਹਿ ਕੇ ਪਰਸ਼ਾਦ ਛਕਿਆ, ਫੇਰ ਉਸ ਨੂੰ

ਗੁਰੂ ਜੀ ਦੇ ਦਰਸ਼ਨ ਹੋਏ ।

ਲੰਗਰ ਚਲਦਾ ਵੇਖ ਕੇ ਅਕਬਰ ਬੜਾ ਖੁਸ਼ ਹੋਇਆ। ਉਸ ਨੇ ਗੁਰੂ ਜੀ ਨੂੰ ਕਿਹਾ—'ਇਸ ਲੰਗਰ ਵਿੱਚੋਂ ਹਰੇਕ ਆਏ ਗਏ ਰਾਹੀ, ਮੁਸਾਫਰ ਨੂੰ ਰੋਟੀ ਮਿਲਦੀ ਹੈ । ਇਹ ਬੜੀ ਚੰਗੀ ਸੇਵਾ ਹੈ । ਮੈਂ ਇਸ ਵਿੱਚ ਹਿੱਸਾ ਪਾਉਣਾ ਚਾਹੁੰਦਾ ਹਾਂ । ਮੈਂ ਲੰਗਰ ਲਈ 'ਜਾਗੀਰ' ਦੇਣੀ ਚਾਹੁੰਦਾ ਹਾਂ, ਕੀ ਆਪ ਪਰਵਾਨ ਕਰ ਲਵੋਂਗੇ ?

ਗੁਰੂ ਜੀ ਨੇ ਕਿਹਾ—'ਤੁਸੀਂ ਬੜੇ ਚੰਗੇ ਹੋ, ਤੁਹਾਡੀ ਦਲੀਲ ਬੜੀ ਨੇਕ ਹੈ, ਪਰ ਮੈਂ ਚਾਹੁੰਦਾ ਹਾਂ ਕਿ ਲੰਗਰ ਸਿੱਖਾਂ ਦੀ ਸੇਵਾ ਕਮਾਈ ਦੇ ਸਿਰ 'ਤੇ ਹੀ ਚੱਲੇ । ਧਰਮ ਦੀ ਕਿਰਤ ਕਰਨੀ, ਵੰਡ ਕੇ ਛਕਣਾ ਤੇ ਰੱਬ ਦਾ ਨਾਮ ਜਪਣਾ—'ਇਹ ਸਿੱਖੀ ਦਾ ਨੇਮ ਹੈ ।'

## ਪ੍ਰਸ਼ਨ

੧. ਗੁਰੂ ਕੇ ਲੰਗਰ ਦੀ ਕੀ ਰੀਤ ਸੀ ? ਇਹ ਰੀਤ ਗੁਰੂ ਜੀ ਨੇ ਕਿਉਂ ਤੋਰੀ ਸੀ ?

੨. ਅਕਬਰ ਨੂੰ ਗੁਰੂ ਜੀ ਦੇ ਦਰਸ਼ਨ ਕਰਨ ਤੋਂ ਪਹਿਲਾਂ ਕੀ ਕਰਨਾ ਪਿਆ ? ਉਸ ਨੇ ਦਰਸ਼ਨ ਕਰ ਕੇ ਗੁਰੂ ਜੀ ਨੂੰ ਕੀ ਕਿਹਾ ਤੇ ਉਹਨਾਂ ਨੇ ਕੀ ਉੱਤਰ ਦਿੱਤਾ ?

# ੭. ਗੁਰੂ ਜੀ ਦਾ ਤਰਸ ਭਰਿਆ ਦਿਲ

ਇਕ ਦਿਨ ਸਵੇਰੇ ਅੰਮ੍ਰਿਤ ਵੇਲੇ ਸ੍ਰੀ ਗੁਰੂ ਅਮਰਦਾਸ ਜੀ ਬੈਠੇ ਰੱਬ ਦਾ ਨਾਮ ਜਪ ਰਹੇ ਸਨ। ਉਹਨਾਂ ਦਾ ਮਨ ਕਰਤਾਰ ਨਾਲ ਜੁੜਿਆ ਹੋਇਆ ਸੀ। ਉਸ ਵੇਲੇ ਨਗਰ ਦੇ ਇਕ ਘਰੋਂ ਬੜੀਆਂ ਦੁੱਖ ਭਰੀਆਂ ਚੀਕਾਂ ਦੀ ਅਵਾਜ਼ ਆਉਣ ਲੱਗ ਪਈ। ਇਹ ਚੀਕਾਂ ਕਿਸੇ ਇਸਤਰੀ ਦੀਆਂ ਸਨ। ਉਹ ਡਾਢੇ ਦੁੱਖ ਵਿੱਚ ਵੈਣ ਪਾ ਰਹੀ ਸੀ। ਗੁਰੂ ਜੀ ਨੇ ਪਹਿਲਾਂ ਤਾਂ ਜਤਨ ਕੀਤਾ ਕਿ ਇਨ੍ਹਾਂ ਚੀਕਾਂ ਵਲ ਧਿਆਨ ਨਾ ਦੇਈਏ ਅਤੇ ਆਪਣੇ ਮਨ ਨੂੰ ਰੱਬ ਦੀ ਭਗਤੀ ਵਿੱਚ ਲਾਈ ਰੱਖੀਏ, ਪਰ ਉਹ ਚੀਕਾਂ ਬੜੀਆਂ ਦਰਦ ਭਰੀਆਂ ਸਨ। ਉਹ ਪੱਥਰ ਜਿਹੇ ਸਖਤ ਦਿਲਾਂ ਨੂੰ ਵੀ ਮੋਮ ਕਰਨ ਵਾਲੀਆਂ ਸਨ। ਗੁਰੂ ਜੀ ਦਾ ਦਿਲ ਤਾਂ ਪਹਿਲਾਂ ਹੀ ਤਰਸ ਤੇ ਦਇਆ ਨਾਲ ਭਰਪੂਰ ਸੀ ਅਤੇ ਬੜਾ ਹੀ ਨਰਮ ਸੀ। ਇਹ ਦਰਦ ਭਰੀਆਂ ਚੀਕਾਂ ਭਲਾ ਉਹਨਾਂ ਦੇ ਦਿਲ ਉਪਰ ਕਿਵੇਂ ਨਾ ਅਸਰ ਕਰਦੀਆਂ ?

ਗੁਰੂ ਜੀ ਦਾ ਧਿਆਨ ਰੱਬ ਵੱਲੋਂ ਹਟ ਕੇ ਉਸ ਵੈਣ ਪਾ ਰਹੀ ਤੀਵੀਂ ਵੱਲ ਹੋ ਗਿਆ। ਆਪ ਨੇ ਇਕ ਸਿੱਖ ਨੂੰ ਕਿਹਾ—'ਜਾ ਕੇ ਪਤਾ ਕਰੋ ਕਿ ਕੌਣ ਰੋਂਦੀ ਹੈ ਅਤੇ ਕਿਉਂ ਰੋਂਦੀ ਹੈ ?' ਉਸ ਸਿੱਖ ਨੇ ਮੁੜ ਕੇ ਆ ਕੇ ਬੇਨਤੀ ਕੀਤੀ—'ਸੱਚੇ ਪਾਤਸ਼ਾਹ ! ਨਗਰ ਵਿੱਚ ਇਕ ਤੀਵੀਂ ਹੈ। ਉਸ ਦਾ ਪਤੀ ਮਰ ਗਿਆ ਹੋਇਆ ਹੈ। ਉਸ ਰੰਡੀ ਇਸਤਰੀ ਦਾ ਇਕੋ ਇਕ ਜਵਾਨ ਪੁੱਤਰ ਸੀ। ਰਾਤੀ ਉਹ ਵੀ ਮਰ ਗਿਆ ਹੈ। ਅੱਗੇ ਉਹ ਰੰਡੀ ਸੀ, ਹੁਣ ਉਹ ਔਂਤਰੀ ਵੀ ਹੋ ਗਈ ਹੈ। ਉਹ ਵੈਣ ਪਾ ਰਹੀ ਹੈ। ਸੱਚੇ ਪਾਤਸ਼ਾਹ ! ਉਹ ਵੈਣ ਪਾਉਂਦੀ ਝੱਲੀ ਨਹੀਂ ਜਾਂਦੀ। ਉਸ ਦੇ ਵੈਣ ਸੁਣ ਕੇ ਤਾਂ ਪੱਥਰ ਵੀ ਰੋ ਰਹੇ ਹਨ।'

ਗੁਰੂ ਜੀ ਇਹ ਗੱਲ ਸੁਣ ਕੇ ਚੁੱਪ ਹੋ ਗਏ। ਉਹਨਾਂ ਦੀਆਂ ਅੱਖੀਆਂ ਵਿੱਚ ਜਲ ਆ ਗਿਆ। ਉਹ ਚੁੱਪ ਕੀਤੇ ਅੱਖਾਂ ਮੀਟੀ ਕਿੰਨਾ ਚਿਰ ਬੈਠੇ ਰਹੇ। ਇੰਨੇ ਨੂੰ ਉਹ ਮਾਈ ਗੁਰੂ ਜੀ ਪਾਸ ਆ ਪਹੁੰਚੀ। ਗਲ ਵਿੱਚ ਪੱਲਾ ਪਾ ਕੇ ਅਤੇ ਗੋਡਿਆਂ ਭਾਰ ਹੋ ਕੇ ਉਸ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ—'ਸੱਚੇ ਪਾਤਸ਼ਾਹ ! ਤੁਸੀਂ ਰੱਬ ਨੂੰ ਪੁੱਜੇ ਹੋਏ ਹੋ। ਤੁਸੀਂ ਰੱਬ ਹੀ ਹੋ ! ਰੱਬ ਤੁਹਾਡੀ ਮੰਨਦਾ ਹੈ ! ਮੇਰੇ ਉੱਪਰ ਤਰਸ ਕਰੋ !

ਮੇਰਾ ਇਕਲੌਤਾ ਪੁੱਤਰ ਮਰ ਗਿਆ ਹੈ । ਮੈਂ ਵੀ ਤੜਫ-ਤੜਫ ਕੇ ਮਰ ਜਾਵਾਂਗੀ। ਮੈਨੂੰ ਬਚਾਓ! ਗੁਰੂ ਜੀ! ਮੇਰੇ ਪੁੱਤਰ ਦੀ ਜਾਨ ਬਖਸ਼ੋ । ਮੇਰਾ ਪੁੱਤਰ ਮੈਨੂੰ ਦਿਵਾ ਦਿਓ। ਕਰੋ ਮਿਹਰ, ਮਿਹਰਾਂ ਦੇ ਸਮੁੰਦਰ ਜੀਓ! ਮੇਰਾ ਹੋਰ ਕੋਈ ਆਸਰਾ ਨਹੀਂ। ਗੁਰੂ ਜੀ! ਆਪ ਨਿਆਸਰਿਆਂ ਨੂੰ ਆਸਰਾ ਦੇਣ ਵਾਲੇ ਹੋ । ਪੁੱਤ੍ਰ ਬਿਨਾਂ ਮੇਰਾ ਕੋਈ ਥਾਂ ਨਹੀਂ । ਆਪ ਨਿਥਾਵਿਆਂ ਨੂੰ ਥਾਂ ਦੇਣ ਵਾਲੇ ਹੋ। ਕਰੋ ਦਇਆ ਇਸ ਨਿਆਸਰੀ ਤੇ ਨਿਥਾਵੀਂ ਉੱਪਰ ।'

ਦੁਖੀ ਮਾਈ ਦੇ ਇਹ ਬਚਨ ਸੁਣ ਕੇ ਗੁਰੂ ਜੀ ਦੇ ਮਨ ਵਿੱਚ ਦਇਆ ਜਾਗ ਪਈ। ਉਹਨਾਂ ਨੂੰ ਮਾਈ ਉੱਪਰ ਤਰਸ ਆਇਆ । ਉਹਨਾਂ ਨੇ ਅੱਖਾਂ ਮੀਟ ਕੇ ਰੱਬ ਅੱਗੇ ਅਰਦਾਸ ਕੀਤੀ । ਫੇਰ ਉਹਨਾਂ ਨੇ ਮਾਈ ਨੂੰ ਕਿਹਾ—'ਮਾਈ, ਤੇਰੇ ਉੱਪਰ ਰੱਬ ਦੀ ਮਿਹਰ ਹੋ ਗਈ ਹੈ । ਤੇਰਾ ਪੁੱਤਰ ਨਵਾਂ ਨਰੋਆ ਹੈ । ਤੂੰ ਹੁਣ ਘਰ ਨੂੰ ਜਾਹ ਤੇ ਉਸ ਦੀ ਸੇਵਾ ਕਰ ।'

ਗੁਰੂ ਜੀ ਦੇ ਬਚਨ ਸੁਣ ਕੇ ਮਾਈ ਘਰ ਨੂੰ ਨੱਸ ਗਈ ਜਾ ਕੇ ਕੀ ਵੇਖਦੀ ਹੈ ਕਿ ਉਸ ਦਾ ਪੁੱਤਰ ਠੀਕ ਹੀ ਨਵਾਂ ਨਰੋਆ ਹੋਇਆ ਬੈਠਾ ਹੈ। ਉਹ ਬੜੀ ਖੁਸ਼ ਹੋਈ । ਉਸ ਨੇ ਭੱਜ ਕੇ ਪੁੱਤਰ ਨੂੰ ਜੱਫੀ ਪਾਈ

ਅਤੇ ਕਿੰਨਾ ਚਿਰ ਉਸਨੂੰ ਗਲ ਨਾਲ ਲਾਈ ਬੈਠੀ ਰਹੀ। ਉਸ ਦਿਨ ਤੋਂ ਦੋਵੇਂ ਮਾਂ ਪੁੱਤਰ ਗੁਰੂ ਜੀ ਦੇ ਪੱਕੇ ਸੇਵਕ ਬਣ ਗਏ।

ਮਾਈ ਦੇ ਚਲੇ ਜਾਣ ਪਿੱਛੋਂ ਗੁਰੂ ਜੀ ਫੇਰ ਰੱਬ ਦੇ ਧਿਆਨ ਵਿੱਚ ਮਨ ਜੋੜ ਕੇ ਬਹਿ ਗਏ। ਉਹਨਾਂ ਨੇ ਵਾਹਿਗੁਰੂ ਅੱਗੇ ਅਰਦਾਸ ਕੀਤੀ—'ਹੇ ਸਭ ਕੁਝ ਕਰਨ ਜੋਗ ਪਿਤਾ! ਜਿਥੇ ਮੇਰੀ ਇਹ ਅਰਦਾਸ ਮੰਨ ਕੇ ਉਸ ਮਾਈ ਦੇ ਦੁਖੀ ਦਿਲ ਨੂੰ ਸੁਖੀ ਕੀਤਾ ਜੇ, ਉਥੇ ਇਕ ਹੋਰ ਮਿਹਰ ਵੀ ਕਰੋ। ਜਦ ਤੀਕ ਮੇਰਾ ਇਹ ਸਰੀਰ ਕਾਇਮ ਰਹੇ, ਇਸ ਨਗਰ ਵਿੱਚ ਕਿਸੇ ਮਾਂ ਦਾ ਪੁੱਤਰ, ਮਾਂ ਦੇ ਜੀਉਂਦਿਆਂ ਨਾ ਮਰੇ।'

ਵਾਹਿਗੁਰੂ ਨੇ ਆਪ ਦੀ ਅਰਦਾਸ ਮੰਨ ਲਈ। ਗੋਇੰਦਵਾਲ ਦੀ ਕਿਸੇ ਵੀ ਮਾਂ ਦਾ ਪੁੱਤਰ ਉਹਨਾਂ ਦੇ ਹੁੰਦਿਆਂ ਨਾ ਮਰਿਆ।

## ਪ੍ਰਸ਼ਨ

੧. ਗੁਰੂ ਅਮਰਦਾਸ ਜੀ ਦੇ ਰੱਬ ਵਿੱਚ ਜੁੜੇ ਮਨ ਨੂੰ ਕਿਸ ਗੱਲ ਨੇ ਉਧਰੋਂ ਹਟਾਇਆ ?

੨. ਗੁਰੂ ਜੀ ਨੇ ਦੁਖੀ ਮਾਈ ਦਾ ਦੁੱਖ ਕਿਵੇਂ ਦੂਰ ਕੀਤਾ ?

# ੮. ਸ੍ਰੀ ਜੇਠਾ ਤੋਂ ਸ੍ਰੀ ਗੁਰੂ ਰਾਮਦਾਸ ਜੀ

ਸ੍ਰੀ ਗੁਰੂ ਰਾਮਦਾਸ ਜੀ ਦਾ ਪਹਿਲਾ ਨਾਂ ਸ੍ਰੀ ਜੇਠਾ ਜੀ ਸੀ। ਉਹਨਾਂ ਦਾ ਜਨਮ ਲਾਹੌਰ ਵਿੱਚ ਹੋਇਆ। ਉਹ ਅਜੇ ਛੋਟੀ ਉਮਰ ਦੇ ਹੀ ਸਨ ਕਿ ਉਹਨਾਂ ਦੇ ਮਾਤਾ ਪਿਤਾ ਚਲਾਣਾ ਕਰ ਗਏ। ਉਹ ਆਪਣੇ ਨਾਨਕੇ ਪਿੰਡ ਬਾਸਰਕੇ ਚਲੇ ਗਏ ਅਤੇ ਘੁੰਙਣੀਆਂ ਵੇਚ ਕੇ ਗੁਜ਼ਾਰਾ ਕਰਨ ਲੱਗ ਪਏ। ਦਾਨੀ ਤੇ ਤਰਸਵਾਨ ਸੁਭਾ ਦੇ ਕਾਰਨ ਉਹ ਕਈ ਵੇਰ ਗਰੀਬਾਂ ਤੇ ਮੰਗਤਿਆਂ ਨੂੰ ਘੁੰਙਣੀਆਂ ਮੁਫ਼ਤ ਹੀ ਵਰਤਾਅ ਦਿਆ ਕਰਦੇ ਸਨ।

ਜਦ ਜਵਾਨ ਹੋਏ, ਤਾਂ ਸੰਗਤਾਂ ਨਾਲ ਉਹ ਸ੍ਰੀ ਗੋਇੰਦਵਾਲ ਗਏ। ਉਥੇ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰਕੇ ਅਤੇ ਬਚਨ ਸੁਣ ਕੇ ਉਹਨਾਂ ਨੇ ਉਥੇ ਹੀ ਰਹਿਣ ਦਾ ਫੈਸਲਾ ਕਰ ਲਿਆ। ਅੱਗੇ ਵਾਕੁਰ ਹੀ ਉਹ ਰੋਜ਼ ਘੁੰਙਣੀਆਂ ਵੇਚਿਆ ਕਰਦੇ ਸਨ।

ਇਕ ਦਿਨ ਉਹ ਗੁਰੂ ਜੀ ਦੇ ਦਰਵਾਜ਼ੇ ਪਾਸ ਬੈਠੇ ਘੁੰਙਣੀਆਂ ਵੇਚ ਰਹੇ ਸਨ। ਘਰ ਅੰਦਰ ਮਾਤਾ ਰਾਮ

ਕੌਰ ਜੀ ਨੇ ਆਪਣੇ ਪਤੀ ਗੁਰੂ ਅਮਰਦਾਸ ਜੀ ਨੂੰ ਕਿਹਾ ਕਿ ਬੀਬੀ ਭਾਨੀ ਲਈ ਵਰ ਦੀ ਭਾਲ ਕਰਨੀ ਚਾਹੀਦੀ ਹੈ। ਸ੍ਰੀ ਜੇਠਾ ਜੀ ਨੂੰ ਬਾਹਰ ਬੈਠੇ ਵੇਖ ਕੇ ਮਾਤਾ ਜੀ ਨੇ ਕਿਹਾ ਕਿ ਵਰ ਇਸ ਕਾਕੇ ਜਿਹਾ ਹੋਵੇ। ਗੁਰੂ ਜੀ ਨੇ ਸ੍ਰੀ ਜੇਠਾ ਜੀ ਵੱਲ ਵੇਖਿਆ ਤੇ ਹੱਸ ਕੇ ਕਿਹਾ ਕਿ 'ਇਸ ਜਿਹਾ ਤਾਂ ਇਹੋ ਹੀ ਹੈ, ਬੱਸ।' ਸ੍ਰੀ ਜੇਠਾ ਜੀ ਨੂੰ ਅੰਦਰ ਸੱਦਿਆ ਗਿਆ ਅਤੇ ਸ੍ਰੀ ਗੁਰੂ ਅਮਰਦਾਸ ਜੀ ਦੀ ਧੀ, ਬੀਬੀ ਭਾਨੀ ਦੀ ਮੰਗਣੀ ਉਹਨਾਂ ਨਾਲ ਕਰ ਦਿੱਤੀ ਗਈ। ਸਮਾਂ ਪਾ ਕੇ ਉਹਨਾਂ ਦਾ ਵਿਆਹ ਵੀ ਹੋ ਗਿਆ। ਉਹ ਗੁਰੂ ਜੀ ਦੇ ਘਰ ਰਹਿਣ ਲੱਗ ਪਏ। ਗੁਰੂ ਜੀ ਉਹਨਾਂ ਨੂੰ ਸ੍ਰੀ ਰਾਮਦਾਸ ਜੀ ਕਹਿ ਕੇ ਸੱਦਿਆ ਕਰਦੇ ਸਨ।

ਸ੍ਰੀ ਜੇਠਾ ਜੀ ਬੜੇ ਪ੍ਰੇਮ ਅਤੇ ਚਾਅ ਨਾਲ ਸਾਧ-ਸੰਗਤ ਦੀ ਸੇਵਾ ਕਰਨ ਲੱਗ ਪਏ। ਉਹ ਹਰ ਪਰਕਾਰ ਦੀ ਸੇਵਾ ਬੜੇ ਖ਼ੁਸ਼ ਹੋ ਕੇ ਕਰਦੇ ਸਨ। ਉਹਨਾਂ ਨੂੰ ਕਦੇ ਖਿਆਲ ਨਹੀਂ ਸੀ ਆਇਆ ਕਿ ਮੈਂ ਗੁਰੂ ਜੀ ਦਾ ਜਵਾਈ ਹਾਂ, ਮੈਨੂੰ ਸਹੁਰੇ ਘਰ ਬਣ-ਠਣ ਕੇ ਪਰਾਹੁਣਿਆਂ ਵਾਂਗੂੰ ਰਹਿਣਾ ਚਾਹੀਦਾ ਹੈ। ਜਦ ਗੁਰੂ ਜੀ ਨੇ ਬਾਉਲੀ ਲਵਾਉਣੀ ਸ਼ੁਰੂ ਕੀਤੀ ਤਾਂ ਸ੍ਰੀ ਜੇਠਾ ਜੀ ਸਾਰਾ ਦਿਨ ਟੋਕਰੀ ਢੋਂਦੇ ਰਿਹਾ

ਕਰਨ। ਨਾਲ ਨਾਲ ਹੀ ਉਹ ਵਾਹਿਗੁਰੂ ਦਾ ਨਾਮ ਜਪਦੇ ਅਤੇ ਗੁਰਬਾਣੀ ਦਾ ਪਾਠ ਕਰਦੇ ਰਹਿੰਦੇ ਸਨ।

ਸ੍ਰੀ ਜੇਠਾ ਜੀ ਦੀ ਪ੍ਰੇਮ-ਭਰੀ ਸੇਵਾ ਅਤੇ ਚੰਗੇ ਗੁਣ ਵੇਖ ਕੇ ਗੁਰੂ ਜੀ ਬੜੇ ਪ੍ਰਸੰਨ ਹੋਏ। ਸਾਰੇ ਸਿੱਖ ਵੀ ਉਹਨਾਂ ਦਾ ਬੜਾ ਆਦਰ ਕਰਦੇ ਸਨ।

ਗੁਰੂ ਜੀ ਦੇ ਛੋਟੇ ਜਵਾਈ ਭਾਈ ਰਾਮਾ ਜੀ ਵੀ ਉਥੇ ਹੀ ਰਹਿੰਦੇ ਸਨ। ਜਦ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣਾ ਜੋਤੀ ਜੋਤਿ ਸਮਾਉਣ ਦਾ ਸਮਾਂ ਨੇੜੇ ਆਉਂਦਾ ਵੇਖਿਆ, ਤਾਂ ਉਹਨਾਂ ਨੇ ਆਪਣੇ ਮਗਰੋਂ ਗੁਰ-ਗੱਦੀ ਦਾ ਹੱਕਦਾਰ ਲੱਭਣ ਲਈ ਪ੍ਰੀਖਿਆ ਦਾ ਢੰਗ ਵਰਤਿਆ। ਸਭ ਤੋਂ ਵੱਡੇ ਹੱਕਦਾਰ ਸ੍ਰੀ ਰਾਮਦਾਸ ਜੀ ਤੇ ਭਾਈ ਰਾਮਾ ਜੀ ਮੰਨੇ ਜਾਂਦੇ ਸਨ। ਗੁਰੂ ਜੀ ਨੇ ਦੋਹਾਂ ਨੂੰ ਹੁਕਮ ਦਿੱਤਾ ਕਿ ਸਾਡੇ ਬਹਿਣ ਲਈ ਥੜ੍ਹੇ ਬਣਾਓ। ਦੋਹਾਂ ਨੇ ਥੜ੍ਹੇ ਬਣਾਏ। ਸ਼ਾਮ ਨੂੰ ਗੁਰੂ ਜੀ ਨੇ ਥੜ੍ਹੇ ਵੇਖੇ ਤੇ ਕਿਹਾ—'ਇਹ ਠੀਕ ਨਹੀਂ, ਢਾਹ ਕੇ ਫੇਰ ਬਣਾਓ।' ਅਗਲੇ ਦਿਨ ਦੋਹਾਂ ਨੇ ਫੇਰ ਥੜ੍ਹੇ ਬਣਾਏ। ਸ਼ਾਮ ਨੂੰ ਗੁਰੂ ਜੀ ਨੇ ਫੇਰ ਕਿਹਾ—'ਇਹ ਅਜੇ ਵੀ ਠੀਕ ਨਹੀਂ, ਢਾਹ ਕੇ ਫੇਰ ਬਣਾਓ।' ਤੀਜੀ ਵੇਰ ਬਣਾਏ ਹੋਏ ਥੜ੍ਹੇ ਵੀ ਗੁਰੂ ਜੀ ਨੇ ਪਸੰਦ ਨਾ ਕੀਤੇ। ਆਪ ਨੇ ਫੇਰ ਕਿਹਾ ਕਿ

'ਢਾਹ ਕੇ ਫੇਰ ਬਣਾਓ।' ਸ੍ਰੀ ਰਾਮਦਾਸ ਜੀ ਤਾਂ 'ਜਿਵੇਂ ਹੁਕਮ, ਕਹਿ ਕੇ ਥੜ੍ਹਾ ਢਾਹੁਣ ਲੱਗ ਪਏ, ਪਰ ਭਾਈ ਰਾਮਾ ਜੀ ਨੇ ਕਿਹਾ, 'ਜੀ, ਥੜ੍ਹਾ ਤਾਂ ਬੜਾ ਸੋਹਣਾ ਹੈ। ਮੈਥੋਂ ਇਸ ਨਾਲੋਂ ਚੰਗੇਰਾ ਥੜ੍ਹਾ ਨਹੀਂ ਬਣ ਸਕਦਾ।' ਇਸ ਤਰ੍ਹਾਂ ਸ੍ਰੀ ਰਾਮਦਾਸ ਜੀ ਚੁੱਪ ਕੀਤੇ ਹੁਕਮ ਮੰਨਣ ਦੀ ਪ੍ਰੀਖਿਆ ਵਿੱਚ ਪਾਸ ਹੋਏ।

ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਰਾਮਦਾਸ ਜੀ ਅੱਗੇ ਪੰਜ ਪੈਸੇ ਤੇ ਨਰੇਲ ਰੱਖ ਕੇ ਮੱਥਾ ਟੇਕਿਆ। ਬਾਬਾ ਬੁੱਢਾ ਜੀ ਨੇ ਉਹਨਾਂ ਨੂੰ ਗੁਰਿਆਈ ਦਾ ਤਿਲਕ ਲਾਇਆ। ਇਸ ਤਰ੍ਹਾਂ ਸ੍ਰੀ ਜੇਠਾ ਜੀ ਆਪਣੇ ਗੁਣਾਂ ਅਤੇ ਵੀਹਾਂ ਸਾਲਾਂ ਦੀ ਪ੍ਰੇਮ ਭਰੀ ਸੇਵਾ ਦਾ ਸਦਕਾ ਸ੍ਰੀ ਗੁਰੂ ਰਾਮਦਾਸ ਜੀ ਬਣ ਗਏ।

## ਪ੍ਰਸ਼ਨ

੧. ਸ੍ਰੀ ਗੋਇੰਦਵਾਲ ਜਾਣ ਤੋਂ ਪਹਿਲਾਂ ਸ੍ਰੀ ਜੇਠਾ ਜੀ ਕਿੱਥੇ ਕਿੱਥੇ ਰਹੇ ਅਤੇ ਕੀ ਕਰਦੇ ਰਹੇ ?

੨. ਸ੍ਰੀ ਜੇਠਾ ਜੀ ਦੇ ਬੀਬੀ ਭਾਨੀ ਲਈ ਵਰ ਚੁਣੇ ਜਾਣ ਦਾ ਹਾਲ ਲਿਖੋ।

੩. ਸ੍ਰੀ ਜੇਠਾ ਜੀ ਨੇ ਗੁਰ-ਗੱਦੀ ਕਿਵੇਂ ਪ੍ਰਾਪਤ ਕੀਤੀ ?

# ੯. ਬੀਬੀ ਭਾਨੀ ਜੀ ਦੀ ਸੇਵਾ

ਸ੍ਰੀ ਗੁਰੂ ਅਮਰਦਾਸ ਜੀ ਦੀ ਧੀ, ਬੀਬੀ ਭਾਨੀ ਜੀ ਦਾ ਵਿਆਹ ਸ੍ਰੀ ਜੇਠਾ ਜੀ ਨਾਲ ਹੋ ਗਿਆ ਸੀ। ਉਹ ਦੋਵੇਂ ਜੀਅ ਹਰ ਵੇਲੇ ਗੁਰੂ ਜੀ ਦੀ ਅਤੇ ਸਿੱਖ ਸੰਗਤਾਂ ਦੀ ਸੇਵਾ ਕਰਨ ਵਿੱਚ ਰੁੱਝੇ ਰਹਿੰਦੇ ਸਨ। ਉਹਨਾਂ ਦੀ ਪ੍ਰੇਮ ਭਰੀ ਸੇਵਾ ਵੇਖ ਕੇ ਗੁਰੂ ਜੀ ਬੜੇ ਖੁਸ਼ ਹੋਇਆ ਕਰਦੇ ਸਨ।

ਬੀਬੀ ਭਾਨੀ ਜੀ ਹਰ ਰੋਜ਼ ਅੰਮ੍ਰਿਤ ਵੇਲੇ ਆਪਣੇ ਬਿਰਧ ਪਿਤਾ, ਸ੍ਰੀ ਗੁਰੂ ਅਮਰਦਾਸ ਜੀ ਨੂੰ ਇਸ਼ਨਾਨ ਕਰਾਇਆ ਕਰਦੇ ਸਨ। ਇਕ ਦਿਨ ਗੁਰੂ ਜੀ ਇਸ਼ਨਾਨ ਕਰ ਰਹੇ ਸਨ ਕਿ ਚੌਂਕੀ ਦਾ ਪਾਵਾ ਟੁੱਟ ਗਿਆ। ਬੀਬੀ ਭਾਨੀ ਜੀ ਨੇ ਝਟਪਟ ਪਾਵੇ ਦੀ ਥਾਂ ਆਪਣਾ ਹੱਥ ਦੇ ਦਿੱਤਾ। ਜੇ ਉਹ ਇਸ ਤਰ੍ਹਾਂ ਨਾ ਕਰਦੇ, ਤਾਂ ਚੌਂਕੀ ਉਲਟ ਪੈਣੀ ਸੀ, ਗੁਰੂ ਜੀ ਨੇ ਡਿੱਗ ਪੈਣਾ ਸੀ ਅਤੇ ਉਹਨਾਂ ਦੇ ਬਿਰਧ ਸਰੀਰ ਨੂੰ ਸੱਟ ਲੱਗ ਜਾਣੀ ਸੀ। ਚੌਂਕੀ ਦਾ ਕਿੱਲ ਬੀਬੀ ਜੀ ਦੇ ਹੱਥ ਵਿੱਚ ਖੁੱਭ ਗਿਆ ਅਤੇ ਲਹੂ ਵਗਣ

ਲੱਗ ਪਿਆ ।

ਗੁਰੂ ਜੀ ਨੂੰ ਪਾਵੇ ਟੁੱਟਣ ਦਾ ਅਤੇ ਬੀਬੀ ਭਾਨੀ ਦੇ ਉਸ ਦੀ ਥਾਂ ਹੱਥ ਰੱਖਣ ਦਾ ਪਤਾ ਨਾ ਲੱਗਾ। ਜਦ ਗੁਰੂ ਜੀ ਇਸ਼ਨਾਨ ਕਰ ਕੇ ਉੱਠੇ, ਤਾਂ ਉਹਨਾਂ ਨੇ ਲਹੂ ਨਾਲ ਲਾਲ ਹੋਇਆ-ਹੋਇਆ ਪਾਣੀ ਵੇਖਿਆ। ਉਹ ਬੀਬੀ ਜੀ ਨੂੰ ਕਹਿਣ ਲੱਗੇ—'ਪੁੱਤਰੀ ਪਾਣੀ ਲਾਲ ਕਿਉਂ ਹੈ ?' ਅੱਗੋਂ ਬੀਬੀ ਜੀ ਨੇ ਕਿਹਾ—'ਸੱਚੇ ਪਾਤਸ਼ਾਹ ! ਚੌਂਕੀ ਦਾ ਪਾਵਾ ਟੁੱਟ ਗਿਆ ਸੀ, ਚੌਂਕੀ ਉਲਟ ਪੈਣੀ ਸੀ, ਮੈਂ ਆਪਣਾ ਹੱਥ ਪਾਵੇ ਦੀ ਥਾਂ ਦੇ ਦਿੱਤਾ। ਚੌਂਕੀ ਉਲਟਣੋਂ ਬਚ ਗਈ। ਚੌਂਕੀ ਦਾ ਕਿੱਲ ਹੱਥ ਵਿੱਚ ਖੁਭ ਗਿਆ। ਉਸ ਵਿੱਚੋਂ ਲਹੂ ਦੇ ਕੁਝ ਤੁਬਕੇ ਡਿੱਗ ਪਏ ਤੇ ਪਾਣੀ ਲਾਲ ਹੋ ਗਿਆ।

ਇਹ ਗੱਲ ਸੁਣ ਕੇ ਗੁਰੂ ਜੀ ਬੋਲੇ-'ਪੁੱਤ੍ਰੀ ! ਸਾਡੇ ਇਸ਼ਨਾਨ ਬਦਲੇ ਤੈਨੂੰ ਇੰਨਾ ਦੁੱਖ ਝੱਲਣ ਦੀ ਕੀ ਲੋੜ ਸੀ ? ਸਾਡੀ ਸੇਵਾ ਬਦਲੇ ਤੂੰ ਲਹੂ ਕਾਹਨੂੰ ਡੋਲ੍ਹਿਆ ?'

ਬੀਬੀ ਭਾਨੀ ਜੀ—'ਲਉ, ਇਹ ਕਿਹੜੀ ਵੱਡੀ ਸੇਵਾ ਕੀਤੀ ਹੈ, ਆਪ ਦੀ ਸੇਵਾ ਵਿੱਚ ਮੇਰਾ ਸਰੀਰ ਹੀ ਲੱਗ ਜਾਵੇ, ਤਾਂ ਮੈਂ ਧੰਨ ਭਾਗ ਸਮਝਾਂ।'

ਗੁਰੂ ਜੀ—'ਤੂੰ ਬੜੀ ਸੇਵਾ ਕੀਤੀ ਹੈ, ਪੁੱਤਰੀ ! ਦੱਸ, ਇਸ ਸੇਵਾ ਬਦਲੇ ਤੂੰ ਕੀ ਚਾਹੁੰਦੀ ਹੈਂ ?'

ਬੀਬੀ ਭਾਨੀ ਜੀ—'ਜੇ ਮਿਹਰਵਾਨ ਹੋਏ ਹੋ, ਤਾਂ ਇਹ ਦਾਤ ਬਖਸ਼ੋ ਕਿ ਗੁਰ-ਗੱਦੀ ਦੀ ਸੇਵਾ ਪਹਿਲਾਂ ਮੇਰੇ ਪਤੀ ਜੀ ਨੂੰ ਮਿਲੇ ਅਤੇ ਮਗਰੋਂ ਮੇਰੀ ਔਲਾਦ ਨੂੰ ।'

ਗੁਰੂ ਜੀ—'ਪੁੱਤਰੀ ! ਇਹ ਦਾਤ ਮੰਗ ਤਾਂ ਲਈ ਜੇ ਅਤੇ ਮਿਲ ਵੀ ਜਾਵੇਗੀ, ਪਰ ਇਸ ਨੂੰ ਸੰਭਾਲਣਾ ਬੜਾ ਔਖਾ ਹੋਵੇਗਾ। ਬੜੇ ਦੁੱਖ ਝੱਲਣੇ, ਲਹੂ ਡੋਲ੍ਹਣੇ ਅਤੇ ਜਾਨਾਂ ਵਾਰਨੀਆਂ ਪੈਣਗੀਆਂ ।'

ਬੀਬੀ ਭਾਨੀ ਜੀ—'ਸੱਚੇ ਪਾਤਸ਼ਾਹ ! ਆਪ ਦੀ ਮਿਹਰ ਦਾ ਸਦਕਾ ਮੈਨੂੰ ਉਹ ਸਭ ਕੁਝ ਦਿਸ ਰਿਹਾ ਹੈ, ਜੋ ਇਸ ਗੁਰ-ਗੱਦੀ ਦੀ ਸੇਵਾ ਕਰਨ ਵਾਲਿਆਂ ਨੂੰ ਸਹਿਣਾ ਪਵੇਗਾ। ਇਸੇ ਕਰਕੇ ਹੀ ਤਾਂ ਮੈਂ ਇਹ ਦਾਤ ਮੰਗੀ ਹੈ ।'

ਗੁਰੂ ਜੀ—'ਚੰਗਾ, ਪੁੱਤਰੀ ! ਜਿਵੇਂ ਤੇਰੀ ਇੱਛਿਆ, ਤਿਵੇਂ ਹੀ ਹੋਵੇਗਾ ।'

## ਪ੍ਰਸ਼ਨ

੧. ਬੀਬੀ ਭਾਨੀ ਜੀ ਕੌਣ ਸਨ ? ਉਹ ਗੁਰੂ ਜੀ ਦੀ ਕੀ ਸੇਵਾ ਰੋਜ਼ ਕਰਿਆ ਕਰਦੇ ਸਨ ?

੨. ਬੀਬੀ ਭਾਨੀ ਜੀ ਨੇ ਕੀ ਸੇਵਾ ਕੀਤੀ, ਜਿਸ ਕਰ ਕੇ ਗੁਰੂ ਜੀ ਨੇ ਉਹਨਾਂ ਦੀ ਮੂੰਹੋਂ ਮੰਗੀ ਮੰਗ ਪੂਰੀ ਕੀਤੀ ? ਉਹ ਮੰਗ ਕੀ ਸੀ ? ਉਹ ਦੇਣ ਤੋਂ ਪਹਿਲਾਂ ਗੁਰੂ ਜੀ ਨੇ ਬੀਬੀ ਭਾਨੀ ਜੀ ਨੂੰ ਕੀ ਕਿਹਾ ਤੇ ਉਹਨਾਂ ਨੇ ਅੱਗੋਂ ਕੀ ਉੱਤਰ ਦਿੱਤਾ ?

# ੧੦. ਸ੍ਰੀ ਗੁਰੂ ਰਾਮਦਾਸ ਜੀ ਤੇ ਬਾਬਾ ਸ੍ਰੀ ਚੰਦ ਜੀ

ਬਾਬਾ ਸ੍ਰੀ ਚੰਦ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੱਡੇ ਪੁੱਤਰ ਸਨ । ਉਹ ਬੜੇ ਵੱਡੇ ਸੰਤ ਸਨ । ਉਹਨਾਂ ਨੇ ਵਿਆਹ ਨਹੀਂ ਸੀ ਕਰਾਇਆ ਅਤੇ ਉਹ ਗ੍ਰਿਹਸਤੀ ਨਹੀਂ ਸਨ ਬਣੇ । ਉਹ ਤਿਆਗੀ ਸਨ। ਉਹ ਬੜਾ ਤਪ ਕਰਿਆ ਕਰਦੇ ਸਨ ।

ਇਕ ਵੇਰ ਉਹ ਸ੍ਰੀ ਗੁਰੂ ਰਾਮਦਾਸ ਜੀ ਨੂੰ ਮਿਲਣ ਵਾਸਤੇ ਸ੍ਰੀ ਅੰਮ੍ਰਿਤਸਰ ਆਏ। ਉਹਨਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੁੱਤਰ, ਵੱਡੇ ਤਿਆਗੀ ਸੰਤ ਅਤੇ ਵਡੇਰੀ ਉਮਰ ਦੇ ਜਾਣ ਕੇ ਗੁਰੂ ਰਾਮਦਾਸ ਜੀ ਨੇ ਉਹਨਾਂ ਦੀ ਬੜੀ ਇੱਜ਼ਤ ਤੇ ਸੇਵਾ ਕੀਤੀ ਅਤੇ ਇਕ ਵਧੀਆ ਘੋੜਾ ਤੇ ਪੰਜ ਸੌ ਰੁਪਿਆ ਬਾਬਾ ਜੀ ਦੀ ਭੇਟਾ ਕੀਤਾ। ਉਹਨਾਂ ਨੇ ਖੁਸ਼ੀ ੨ ਪ੍ਰਵਾਨ ਕੀਤਾ।

ਸ੍ਰੀ ਗੁਰੂ ਰਾਮਦਾਸ ਜੀ ਦਾ ਦਾੜ੍ਹਾ ਬਹੁਤ ਲੰਮਾ ਸੀ। ਸਾਰੇ ਗੁਰੂ ਸਾਹਿਬ ਅਤੇ ਉਹਨਾਂ ਦੇ ਬਹੁਤ ਸਾਰੇ ਸਿੱਖ ਕੇਸ ਦਾੜ੍ਹੀ ਸਾਬਤ ਰੱਖਿਆ ਕਰਦੇ ਸਨ। ਬਾਬਾ

ਸ੍ਰੀ ਚੰਦ ਜੀ ਨੇ ਗੁਰੂ ਜੀ ਦੀ ਲੰਮੀ ਦਾੜ੍ਹੀ ਵੇਖ ਕੇ ਕਿਹਾ—'ਤੁਸਾਂ ਦਾੜ੍ਹੀ ਇੰਨੀ ਕਿਉਂ ਵਧਾਈ ਹੋਈ ਹੈ ?' ਗੁਰੂ ਜੀ ਨੇ ਅੱਗੋਂ ਬੜੇ ਪ੍ਰੇਮ ਅਤੇ ਨਿੰਮ੍ਰਤਾ ਨਾਲ ਉੱਤਰ ਦਿੱਤਾ—'ਮਹਾਰਾਜ ਜੀ ! ਆਪ ਵਰਗੇ ਮਹਾਂ-ਪੁਰਖਾਂ ਦੇ ਚਰਨ ਝਾੜਨ ਲਈ ।'

ਇਹ ਕਹਿ ਕੇ ਉਹ ਆਪਣੀ ਦਾੜ੍ਹੀ ਨਾਲ ਬਾਬਾ ਸ੍ਰੀ ਚੰਦ ਜੀ ਦੇ ਚਰਨ ਝਾੜਨ ਲੱਗ ਪਏ । ਗੁਰੂ ਜੀ ਦਾ ਇਹ ਉੱਤਰ ਸੁਣ ਕੇ ਅਤੇ ਇਹ ਵਤੀਰਾ ਵੇਖ ਕੇ ਬਾਬਾ ਸ੍ਰੀ ਚੰਦ ਜੀ ਬੜੇ ਖ਼ੁਸ਼ ਹੋਏ । ਉਹ ਕਹਿਣ ਲੱਗੇ—'ਇਸੇ ਮਿੱਠਤ ਅਤੇ ਨਿੰਮ੍ਰਤਾ ਨਾਲ ਹੀ ਸਾਡੇ ਪਿਤਾ ਜੀ ਦੀ ਗੱਦੀ ਤੁਸਾਂ ਸੰਭਾਲ ਲਈ ਹੈ। ਇਨ੍ਹਾਂ ਗੁਣਾਂ ਕਰਕੇ ਹੀ ਪਹਿਲਾਂ ਗੁਰ-ਗੱਦੀ ਸ੍ਰੀ ਲਹਿਣਾ ਜੀ ਨੂੰ ਮਿਲੀ, ਫੇਰ ਸ੍ਰੀ ਅਮਰਦਾਸ ਜੀ ਨੂੰ ਤੇ ਫੇਰ ਆਪ ਨੂੰ । ਇਹ ਗੱਦੀ ਆਪ ਵਰਗਿਆਂ ਨੂੰ ਹੀ ਸੋਭਦੀ ਸੀ।'

ਠੀਕ ਹੀ ਹਰੇਕ ਨਾਲ ਪਿਆਰ ਭਰਿਆ ਮਿੱਠਾ ਸਲੂਕ ਕਰਨਾ, ਹੰਕਾਰ ਨੂੰ ਲਾਗੇ ਨਾ ਆਉਣ ਦੇਣਾ, ਹਰੇਕ ਦੀ ਪ੍ਰੇਮ ਨਾਲ ਸੇਵਾ ਕਰਨੀ—ਇਹ ਗੁਣ ਹਰੇਕ ਸਿੱਖ ਵਿੱਚ ਹੋਣੇ ਚਾਹੀਦੇ ਹਨ । ਇਹ ਗੁਣ ਹਰੇਕ ਦਾ ਮਨ ਜਿੱਤ ਲੈਂਦੇ ਹਨ ।

# ਪ੍ਰਸ਼ਨ

੧. ਬਾਬਾ ਸ੍ਰੀ ਚੰਦ ਤੇ ਗੁਰੂ ਰਾਮਦਾਸ ਜੀ ਦੇ ਮਿਲਾਪ ਦੀ ਸਾਖੀ ਲਿਖੋ ।

੨. ਬਾਬਾ ਸ੍ਰੀ ਚੰਦ ਜੀ ਨੇ ਗੁਰੂ ਜੀ ਨੂੰ ਕੀ ਕਿਹਾ ਤੇ ਉਹਨਾਂ ਨੇ ਕੀ ਉੱਤਰ ਦਿੱਤਾ ?

ਗੁਰਬਾਣੀ

# ਜਪੁ ਜੀ ਸਾਹਿਬ

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
॥ ਜਪੁ ॥
ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥

ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥ ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ ॥ ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥ ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥ ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥ ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥ ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥ ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥ ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥ ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥ ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥

ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥ ਗਾਵੈ ਕੋ ਦਾਤਿ ਜਾਣੈ ਨੀਸਾਣੁ ॥ ਗਾਵੈ ਕੋ ਗੁਣ ਵਡਿਆਈਆ ਚਾਰ ॥ ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥ ਗਾਵੈ ਕੋ ਸਾਜਿ ਕਰੇ ਤਨੁ ਖੇਹ ॥ ਗਾਵੈ ਕੋ ਜੀਅ ਲੈ ਫਿਰਿ ਦੇਹ ॥ ਗਾਵੈ ਕੋ ਜਾਪੈ ਦਿਸੈ ਦੂਰਿ ॥ ਗਾਵੈ ਕੋ ਵੇਖੈ ਹਾਦਰਾ ਹਦੂਰਿ ॥ ਕਥਨਾ ਕਥੀ ਨ ਆਵੈ ਤੋਟਿ ॥

ਕਥਿ ਕਥਿ ਕਥੀ ਕੋਟੀ ਕੋਟਿ ਕੋਟਿ॥ ਦੇਦਾ ਦੇ ਲੈਦੇ ਥਕਿ ਪਾਹਿ ॥ ਜੁਗਾ ਜੁਗੰਤਰਿ ਖਾਹੀ ਖਾਹਿ ॥ ਹੁਕਮੀ ਹੁਕਮੁ ਚਲਾਏ ਰਾਹੁ ॥ ਨਾਨਕ ਵਿਗਸੈ ਵੇਪਰਵਾਹੁ ॥੩॥

ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥ ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥ ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥ ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ॥ ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥ ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥ ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥੪॥

ਥਾਪਿਆ ਨ ਜਾਇ ਕੀਤਾ ਨ ਹੋਇ ॥ ਆਪੇ ਆਪਿ ਨਿਰੰਜਨੁ ਸੋਇ॥ ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥ ਨਾਨਕ ਗਾਵੀਐ ਗੁਣੀ ਨਿਧਾਨੁ॥ ਗਾਵੀਐ ਸੁਣੀਐ ਮਨਿ ਰਖੀਐ ਭਾਉ ॥ ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥ ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥ ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ॥ ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥ ਗੁਰਾ ਇਕ ਦੇਹਿ ਬੁਝਾਈ ॥ ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥੫॥

ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ ॥ ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ ॥ ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ॥ ਗੁਰਾ ਇਕ ਦੇਹਿ ਬੁਝਾਈ ॥ ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੬॥

ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥ ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥ ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ ॥ ਜੇ ਤਿਸੁ ਨਦਰਿ ਨ ਆਵਈ

ਤ ਵਾਤ ਨ ਪੁਛੈ ਕੇ ॥ ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ ॥ ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ ॥ ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ ॥੭॥

ਸੁਣਿਐ ਸਿਧ ਪੀਰ ਸੁਰਿ ਨਾਥ ॥ ਸੁਣਿਐ ਧਰਤਿ ਧਵਲ ਆਕਾਸ॥ ਸੁਣਿਐ ਦੀਪ ਲੋਅ ਪਾਤਾਲ ॥ ਸੁਣਿਐ ਪੋਹਿ ਨ ਸਕੈ ਕਾਲੁ ॥ ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੮॥

ਸੁਣਿਐ ਈਸਰੁ ਬਰਮਾ ਇੰਦੁ ॥ ਸੁਣਿਐ ਮੁਖਿ ਸਾਲਾਹਣ ਮੰਦੁ ॥ ਸੁਣਿਐ ਜੋਗ ਜੁਗਤਿ ਤਨਿ ਭੇਦ ॥ ਸੁਣਿਐ ਸਾਸਤ ਸਿਮ੍ਰਿਤਿ ਵੇਦ॥ ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੯॥

ਸੁਣਿਐ ਸਤੁ ਸੰਤੋਖੁ ਗਿਆਨੁ ॥ ਸੁਣਿਐ ਅਠਸਠਿ ਕਾ ਇਸਨਾਨੁ॥ ਸੁਣਿਐ ਪੜਿ ਪੜਿ ਪਾਵਹਿ ਮਾਨੁ॥ ਸੁਣਿਐ ਲਾਗੈ ਸਹਜਿ ਧਿਆਨੁ॥ ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੧੦॥

ਸੁਣਿਐ ਸਰਾ ਗੁਣਾ ਕੇ ਗਾਹ ॥ ਸੁਣਿਐ ਸੇਖ ਪੀਰ ਪਾਤਿਸਾਹ॥ ਸੁਣਿਐ ਅੰਧੇ ਪਾਵਹਿ ਰਾਹੁ॥ ਸੁਣਿਐ ਹਾਥ ਹੋਵੈ ਅਸਗਾਹੁ ॥ ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੧੧॥

ਮੰਨੇ ਕੀ ਗਤਿ ਕਹੀ ਨ ਜਾਇ ॥ ਜੇ ਕੋ ਕਹੈ ਪਿਛੈ ਪਛੁਤਾਇ ॥ ਕਾਗਦਿ ਕਲਮ ਨ ਲਿਖਣਹਾਰੁ ॥ ਮੰਨੇ ਕਾ ਬਹਿ ਕਰਨਿ ਵੀਚਾਰੁ ॥ ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੨॥

ਮੰਨੈ ਸੁਰਤਿ ਹੋਵੈ ਮਨਿ ਬੁਧਿ ॥ ਮੰਨੈ ਸਗਲ ਭਵਣ ਕੀ ਸੁਧਿ ॥ ਮੰਨੈ ਮੁਹਿ ਚੋਟਾ ਨਾ ਖਾਇ ॥ ਮੰਨੈ ਜਮ ਕੈ ਸਾਥਿ ਨ

ਜਾਇ ॥ ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੩॥

ਮੰਨੈ ਮਾਰਗਿ ਠਾਕ ਨ ਪਾਇ ॥ ਮੰਨੈ ਪਤਿ ਸਿਉ ਪਰਗਟੁ ਜਾਇ ॥ ਮੰਨੈ ਮਗੁ ਨ ਚਲੈ ਪੰਥੁ ॥ ਮੰਨੈ ਧਰਮ ਸੇਤੀ ਸਨਬੰਧੁ ॥ ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੪॥

ਮੰਨੈ ਪਾਵਹਿ ਮੋਖੁ ਦੁਆਰੁ ॥ ਮੰਨੈ ਪਰਵਾਰੈ ਸਾਧਾਰੁ ॥ ਮੰਨੈ ਤਰੈ ਤਾਰੇ ਗੁਰੁ ਸਿਖ ॥ ਮੰਨੈ ਨਾਨਕ ਭਵਹਿ ਨ ਭਿਖ ॥ ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੫॥

ਪੰਚ ਪਰਵਾਣ ਪੰਚ ਪਰਧਾਨੁ ॥ ਪੰਚੇ ਪਾਵਹਿ ਦਰਗਹਿ ਮਾਨੁ ॥ ਪੰਚੇ ਸੋਹਹਿ ਦਰਿ ਰਾਜਾਨੁ ॥ ਪੰਚਾ ਕਾ ਗੁਰੁ ਏਕੁ ਧਿਆਨੁ ॥ ਜੇ ਕੋ ਕਹੈ ਕਰੈ ਵੀਚਾਰੁ ॥ ਕਰਤੇ ਕੈ ਕਰਣੈ ਨਾਹੀ ਸੁਮਾਰੁ ॥ ਧੌਲੁ ਧਰਮੁ ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥ ਜੇ ਕੋ ਬੁਝੈ ਹੋਵੈ ਸਚਿਆਰੁ ॥ ਧਵਲੈ ਉਪਰਿ ਕੇਤਾ ਭਾਰੁ ॥ ਧਰਤੀ ਹੋਰੁ ਪਰੈ ਹੋਰੁ ਹੋਰੁ ॥ ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥ ਜੀਅ ਜਾਤਿ ਰੰਗਾ ਕੇ ਨਾਵ ॥ ਸਭਨਾ ਲਿਖਿਆ ਵੁੜੀ ਕਲਾਮ ॥ ਏਹੁ ਲੇਖਾ ਲਿਖਿ ਜਾਣੈ ਕੋਇ ॥ ਲੇਖਾ ਲਿਖਿਆ ਕੇਤਾ ਹੋਇ ॥ ਕੇਤਾ ਤਾਣੁ ਸੁਆਲਿਹੁ ਰੂਪੁ ॥ ਕੇਤੀ ਦਾਤਿ ਜਾਣੈ ਕੌਣੁ ਕੂਤੁ ॥ ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥ ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥੧੬॥

ਅਸੰਖ ਜਪ ਅਸੰਖ ਭਾਉ ॥ ਅਸੰਖ ਪੂਜਾ ਅਸੰਖ ਤਪ ਤਾਉ ॥ ਅਸੰਖ ਗਰੰਥ ਮੁਖਿ ਵੇਦ ਪਾਠ ॥ ਅਸੰਖ ਜੋਗ ਮਨਿ ਰਹਹਿ ਉਦਾਸ ॥ ਅਸੰਖ ਭਗਤ ਗੁਣ ਗਿਆਨ ਵੀਚਾਰ ॥ ਅਸੰਖ ਸਤੀ

ਅਸੰਖ ਦਾਤਾਰ॥ ਅਸੰਖ ਸੂਰ ਮੁਹ ਭਖ ਸਾਰ ॥ ਅਸੰਖ ਮੋਨਿ ਲਿਵ ਲਾਇ ਤਾਰ॥ ਕੁਦਰਤਿ ਕਵਣ ਕਹਾ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥੧੭॥

ਅਸੰਖ ਮੂਰਖ ਅੰਧ ਘੋਰ ॥ ਅਸੰਖ ਚੋਰ ਹਰਾਮਖੋਰ ॥ ਅਸੰਖ ਅਮਰ ਕਰਿ ਜਾਹਿ ਜੋਰ ॥ ਅਸੰਖ ਗਲਵਢ ਹਤਿਆ ਕਮਾਹਿ ॥ ਅਸੰਖ ਪਾਪੀ ਪਾਪੁ ਕਰਿ ਜਾਹਿ ॥ ਅਸੰਖ ਕੂੜਿਆਰ ਕੂੜੇ ਫਿਰਾਹਿ ॥ ਅਸੰਖ ਮਲੇਛ ਮਲੁ ਭਖਿ ਖਾਹਿ ॥ ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥ ਨਾਨਕੁ ਨੀਚੁ ਕਹੈ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥੧੮॥

ਅਸੰਖ ਨਾਵ ਅਸੰਖ ਥਾਵ ॥ ਅਗੰਮ ਅਗੰਮ ਅਸੰਖ ਲੋਅ ॥ ਅਸੰਖ ਕਹਹਿ ਸਿਰਿ ਭਾਰੁ ਹੋਇ ॥ ਅਖਰੀ ਨਾਮੁ ਅਖਰੀ ਸਾਲਾਹ ॥ ਅਖਰੀ ਗਿਆਨੁ ਗੀਤ ਗੁਣ ਗਾਹ ॥ ਅਖਰੀ ਲਿਖਣੁ ਬੋਲਣੁ ਬਾਣਿ ॥ ਅਖਰਾ ਸਿਰਿ ਸੰਜੋਗੁ ਵਖਾਣਿ ॥ ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥ ਜਿਵ ਫੁਰਮਾਏ ਤਿਵ ਤਿਵ ਪਾਹਿ ॥ ਜੇਤਾ ਕੀਤਾ ਤੇਤਾ ਨਾਉ ॥ ਵਿਣੁ ਨਾਵੈ ਨਾਹੀ ਕੋ ਥਾਉ ॥ ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥੧੯॥

ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸੁ ਖੇਹ ॥ ਮੂਤ ਪਲੀਤੀ ਕਪੜੁ ਹੋਇ ॥ ਦੇ ਸਾਬੂਣੁ ਲਈਐ ਓਹੁ ਧੋਇ ॥ ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥ ਪੁੰਨੀ ਪਾਪੀ ਆਖਣੁ ਨਾਹਿ ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥ ਆਪੇ ਬੀਜਿ ਆਪੇ ਹੀ ਖਾਹੁ ॥ ਨਾਨਕ ਹੁਕਮੀ ਆਵਹੁ

ਜਾਹੁ ॥੨੦॥

ਤੀਰਥੁ ਤਪੁ ਦਇਆ ਦਤੁ ਦਾਨੁ ॥ ਜੇ ਕੋ ਪਾਵੈ ਤਿਲ ਕਾ ਮਾਨੁ ॥ ਸੁਣਿਆ ਮੰਨਿਆ ਮਨਿ ਕੀਤਾ ਭਾਉ ॥ ਅੰਤਰਗਤਿ ਤੀਰਥਿ ਮਲਿ ਨਾਉ ॥ ਸਭਿ ਗੁਣ ਤੇਰੇ ਮੈ ਨਾਹੀ ਕੋਇ ॥ ਵਿਣੁ ਗੁਣ ਕੀਤੇ ਭਗਤਿ ਨ ਹੋਇ ॥ ਸੁਅਸਤਿ ਆਥਿ ਬਾਣੀ ਬਰਮਾਉ ॥ ਸਤਿ ਸੁਹਾਣੁ ਸਦਾ ਮਨਿ ਚਾਉ ॥ ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥ ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ॥ ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥ ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥ ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥ ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥ ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ॥ ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕੁ ਸਿਆਣਾ ॥ ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ॥ ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ॥੨੧॥

ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥ ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥ ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ॥ ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥ ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥੨੨॥

ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥ ਨਦੀਆ ਅਤੇ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥ ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ ॥ ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ ॥੨੩॥

ਅੰਤੁ ਨ ਸਿਫਤੀ ਕਹਣਿ ਨ ਅੰਤੁ ॥ ਅੰਤੁ ਨ ਕਰਣੈ ਦੇਣਿ

ਨ ਅੰਤੁ ॥ ਅੰਤੁ ਨ ਵੇਖਣਿ ਸੁਣਨਿ ਨ ਅੰਤੁ ॥ ਅੰਤੁ ਨ ਜਾਪੈ ਕਿਆ ਮਨਿ ਮੰਤੁ ॥ ਅੰਤੁ ਨ ਜਾਪੈ ਕੀਤਾ ਆਕਾਰੁ ॥ ਅੰਤੁ ਨ ਜਾਪੈ ਪਾਰਾਵਾਰੁ ॥ ਅੰਤ ਕਾਰਣਿ ਕੇਤੇ ਬਿਲਲਾਹਿ ॥ ਤਾ ਕੇ ਅੰਤ ਨ ਪਾਏ ਜਾਹਿ ॥ ਏਹੁ ਅੰਤੁ ਨ ਜਾਣੈ ਕੋਇ ॥ ਬਹੁਤਾ ਕਹੀਐ ਬਹੁਤਾ ਹੋਇ ॥ ਵਡਾ ਸਾਹਿਬੁ ਊਚਾ ਥਾਉ ॥ ਊਚੇ ਉਪਰਿ ਊਚਾ ਨਾਉ ॥ ਏਵਡੁ ਊਚਾ ਹੋਵੈ ਕੋਇ ॥ ਤਿਸੁ ਊਚੇ ਕਉ ਜਾਣੈ ਸੋਇ ॥ ਜੇਵਡੁ ਆਪਿ ਜਾਣੈ ਆਪਿ ਆਪਿ ॥ ਨਾਨਕ ਨਦਰੀ ਕਰਮੀ ਦਾਤਿ ॥੨੪॥

ਬਹੁਤਾ ਕਰਮੁ ਲਿਖਿਆ ਨਾ ਜਾਇ ॥ ਵਡਾ ਦਾਤਾ ਤਿਲੁ ਨ ਤਮਾਇ ॥ ਕੇਤੇ ਮੰਗਹਿ ਜੋਧ ਅਪਾਰ ॥ ਕੇਤਿਆ ਗਣਤ ਨਹੀ ਵੀਚਾਰੁ ॥ ਕੇਤੇ ਖਪਿ ਤੁਟਹਿ ਵੇਕਾਰ ॥ ਕੇਤੇ ਲੈ ਲੈ ਮੁਕਰੁ ਪਾਹਿ ॥ ਕੇਤੇ ਮੂਰਖ ਖਾਹੀ ਖਾਹਿ ॥ ਕੇਤਿਆ ਦੂਖ ਭੂਖ ਸਦ ਮਾਰ ॥ ਏਹਿ ਭਿ ਦਾਤਿ ਤੇਰੀ ਦਾਤਾਰ ॥ ਬੰਦਿ ਖਲਾਸੀ ਭਾਣੈ ਹੋਇ ॥ ਹੋਰੁ ਆਖਿ ਨ ਸਕੈ ਕੋਇ ॥ ਜੇ ਕੋ ਖਾਇਕੁ ਆਖਣਿ ਪਾਇ ॥ ਓਹੁ ਜਾਣੈ ਜੇਤੀਆ ਮੁਹਿ ਖਾਇ ॥ ਆਪੇ ਜਾਣੈ ਆਪੇ ਦੇਇ ॥ ਆਖਹਿ ਸਿ ਭਿ ਕੇਈ ਕੇਇ ॥ ਜਿਸ ਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਿਸਾਹੁ ॥੨੫॥

ਅਮੁਲ ਗੁਣ ਅਮੁਲ ਵਾਪਾਰ ॥ ਅਮੁਲ ਵਾਪਾਰੀਏ ਅਮੁਲ ਭੰਡਾਰ ॥ ਅਮੁਲ ਆਵਹਿ ਅਮੁਲ ਲੈ ਜਾਹਿ ॥ ਅਮੁਲ ਭਾਇ ਅਮੁਲਾ ਸਮਾਹਿ ॥ ਅਮੁਲੁ ਧਰਮੁ ਅਮੁਲੁ ਦੀਬਾਣੁ ॥ ਅਮੁਲੁ ਤੁਲੁ ਅਮੁਲੁ ਪਰਵਾਣੁ ॥ ਅਮੁਲੁ ਬਖਸੀਸ ਅਮੁਲੁ ਨੀਸਾਣੁ ॥ ਅਮੁਲੁ ਕਰਮੁ ਅਮੁਲੁ ਫੁਰਮਾਣੁ ॥ ਅਮੁਲੋ ਅਮੁਲੁ ਆਖਿਆ ਨ ਜਾਇ ॥ ਆਖਿ ਆਖਿ ਰਹੇ ਲਿਵ ਲਾਇ ॥ ਆਖਹਿ ਵੇਦ ਪਾਠ ਪੁਰਾਣ ॥ ਆਖਹਿ ਪੜੇ ਕਰਹਿ ਵਖਿਆਣ ॥ ਆਖਹਿ ਬਰਮੇ ਆਖਹਿ ਇੰਦ ॥ ਆਖਹਿ ਗੋਪੀ ਤੈ ਗੋਵਿੰਦ ॥ ਆਖਹਿ ਈਸਰ ਆਖਹਿ

ਸਿਧ ॥ ਆਖਹਿ ਕੇਤੇ ਕੀਤੇ ਬੁਧ ॥ ਆਖਹਿ ਦਾਨਵ ਆਖਹਿ ਦੇਵ ॥ ਆਖਹਿ ਸੁਰਿ ਨਰ ਮੁਨਿ ਜਨ ਸੇਵ ॥ ਕੇਤੇ ਆਖਹਿ ਆਖਣਿ ਪਾਹਿ ॥ ਕੇਤੇ ਕਹਿ ਕਹਿ ਉਠਿ ਉਠਿ ਜਾਹਿ ॥ ਏਤੇ ਕੀਤੇ ਹੋਰਿ ਕਰੇਹਿ ॥ ਤਾ ਆਖਿ ਨ ਸਕਹਿ ਕੇਈ ਕੇਇ ॥ ਜੇਵਡੁ ਭਾਵੈ ਤੇਵਡੁ ਹੋਇ ॥ ਨਾਨਕ ਜਾਣੈ ਸਾਚਾ ਸੋਇ ॥ ਜੇ ਕੋ ਆਖੈ ਬੋਲੁਵਿਗਾੜੁ ॥ ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ ॥੨੬॥

ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥ ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥ ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥ ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥ ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ ॥ ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ॥ ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ ॥ ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿੱਚਾਰੇ ॥ ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ॥ ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ ॥ ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ॥ ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥ ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ ॥ ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ॥ ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥ ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ॥ ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥ ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥ ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥ ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ

ਵਡਿਆਈ ॥ ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ॥ ਸੋ ਪਾਤਿਸਾਹੁ ਸਾਹਾਪਾਤਿ ਸਾਹਿਬੁ ਨਾਨਕ ਰਹਣੁ ਰਜਾਈ ॥੨੭॥

ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥ ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥ ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥ ਆਦੇਸੁ ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੮॥

ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ ॥ ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ ॥ ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ॥ ਆਦੇਸੁ ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੯॥

ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥ ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥ ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥ ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥ ਆਦੇਸੁ ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੩੦॥

ਆਸਣੁ ਲੋਇ ਲੋਇ ਭੰਡਾਰ ॥ ਜੋ ਕਿਛੁ ਪਾਇਆ ਸੁ ਏਕਾ ਵਾਰ ॥ ਕਰਿ ਕਰਿ ਵੇਖੈ ਸਿਰਜਣਹਾਰੁ ॥ ਨਾਨਕ ਸਚੇ ਕੀ ਸਾਚੀ ਕਾਰ ॥ ਆਦੇਸੁ ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੩੧॥

ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥ ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥ ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥ ਸੁਣਿ ਗਲਾ ਆਕਾਸ ਕੀ

ਕੀਟਾ ਆਈ ਰੀਸ ॥ ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ॥੩੨॥

ਆਖਣਿ ਜੋਰੁ ਚੁਪੈ ਨਹ ਜੋਰੁ ॥ ਜੋਰੁ ਨ ਮੰਗਣਿ ਦੇਣਿ ਨ ਜੋਰੁ ॥ ਜੋਰੁ ਨ ਜੀਵਣਿ ਮਰਣਿ ਨਹ ਜੋਰੁ ॥ ਜੋਰੁ ਨ ਰਾਜਿ ਮਾਲਿ ਮਨਿ ਸੋਰੁ ॥ ਜੋਰੁ ਨ ਸੁਰਤੀ ਗਿਆਨਿ ਵੀਚਾਰਿ ॥ ਜੋਰੁ ਨ ਜੁਗਤੀ ਛੁਟੈ ਸੰਸਾਰੁ ॥ ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ॥ ਨਾਨਕ ਉਤਮੁ ਨੀਚੁ ਨ ਕੋਇ ॥੩੩॥

ਰਾਤੀ ਰੁਤੀ ਥਿਤੀ ਵਾਰ ॥ ਪਵਣ ਪਾਣੀ ਅਗਨੀ ਪਾਤਾਲ ॥ ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ ॥ ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥ ਤਿਨ ਕੇ ਨਾਮ ਅਨੇਕ ਅਨੰਤ ॥ ਕਰਮੀ ਕਰਮੀ ਹੋਇ ਵੀਚਾਰੁ ॥ ਸਚਾ ਆਪਿ ਸਚਾ ਦਰਬਾਰੁ ॥ ਤਿਥੈ ਸੋਹਨਿ ਪੰਚ ਪਰਵਾਣੁ ॥ ਨਦਰੀ ਕਰਮਿ ਪਵੈ ਨੀਸਾਣੁ ॥ ਕਚ ਪਕਾਈ ਓਥੈ ਪਾਇ ॥ ਨਾਨਕ ਗਇਆ ਜਾਪੈ ਜਾਇ ॥੩੪॥

ਧਰਮ ਖੰਡ ਕਾ ਏਹੋ ਧਰਮੁ ॥ ਗਿਆਨ ਖੰਡ ਕਾ ਆਖਹੁ ਕਰਮੁ ॥ ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ ॥ ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ ॥ ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ ॥ ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥ ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ ॥ ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ ॥ ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ ॥ ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ॥੩੫॥

ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥ ਤਿਥੈ ਨਾਦ ਬਿਨੋਦ ਕੋਡ ਅਨੰਦੁ ॥ ਸਰਮ ਖੰਡ ਕੀ ਬਾਣੀ ਰੂਪੁ ॥ ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥ ਤਾ ਕੀਆ ਗਲਾ ਕਥੀਆ ਨਾ ਜਾਹਿ ॥ ਜੇ ਕੋ ਕਹੈ ਪਿਛੈ ਪਛੁਤਾਇ ॥ ਤਿਥੈ ਘੜੀਐ ਸੁਰਤਿ

ਮਤਿ ਮਨਿ ਬੁਧਿ ॥ ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥੩੬॥

ਕਰਮ ਖੰਡ ਕੀ ਬਾਣੀ ਜੋਰੁ ॥ ਤਿਥੈ ਹੋਰੁ ਨ ਕੋਈ ਹੋਰੁ ॥ ਤਿਥੈ ਜੋਧ ਮਹਾਬਲ ਸੂਰ ॥ ਤਿਨ ਮਹਿ ਰਾਮੁ ਰਹਿਆ ਭਰਪੂਰ ॥ ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥ ਤਾ ਕੇ ਰੂਪ ਨ ਕਥਨੇ ਜਾਹਿ ॥ ਨਾ ਓਹਿ ਮਰਹਿ ਨ ਠਾਗੇ ਜਾਹਿ ॥ ਜਿਨ ਕੈ ਰਾਮੁ ਵਸੈ ਮਨ ਮਾਹਿ ॥ ਤਿਥੈ ਭਗਤ ਵਸਹਿ ਕੇ ਲੋਅ ॥ ਕਰਹਿ ਅਨੰਦੁ ਸਚਾ ਮਨਿ ਸੋਇ ॥ ਸਚ ਖੰਡਿ ਵਸੈ ਨਿਰੰਕਾਰੁ ॥ ਕਰਿ ਕਰਿ ਵੇਖੈ ਨਦਰਿ ਨਿਹਾਲ ॥ ਤਿਥੈ ਖੰਡ ਮੰਡਲ ਵਰਭੰਡ ॥ ਜੇ ਕੋ ਕਥੈ ਤ ਅੰਤ ਨ ਅੰਤ ॥ ਤਿਥੈ ਲੋਅ ਲੋਅ ਆਕਾਰ ॥ ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥ ਵੇਖੈ ਵਿਗਸੈ ਕਰਿ ਵੀਚਾਰੁ ॥ ਨਾਨਕ ਕਥਨਾ ਕਰੜਾ ਸਾਰੁ ॥੩੭॥

ਜਤੁ ਪਾਹਾਰਾ ਧੀਰਜੁ ਸੁਨਿਆਰੁ ॥ ਅਹਰਣਿ ਮਤਿ ਵੇਦੁ ਹਥੀਆਰੁ ॥ ਭਉ ਖਲਾ ਅਗਨਿ ਤਪ ਤਾਉ ॥ ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥ ਘੜੀਐ ਸਬਦੁ ਸਚੀ ਟਕਸਾਲ ॥ ਜਿਨ ਕਉ ਨਦਰਿ ਕਰਮੁ ਤਿਨ ਕਾਰ॥ ਨਾਨਕ ਨਦਰੀ ਨਦਰਿ ਨਿਹਾਲ ॥੩੮॥

ਸਲੋਕੁ ॥

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥
ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥
ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥੧॥

# ਸ਼ਬਦ ਕੰਠ ਕਰੋ

(੧)

ਗਉੜੀ ਸੁਖਮਨੀ ਮ: ੫ ॥
ਤੂ ਠਾਕੁਰੁ ਤੁਮ ਪਹਿ ਅਰਦਾਸਿ ॥
ਜੀਉ ਪਿੰਡੁ ਸਭੁ ਤੇਰੀ ਰਾਸਿ ॥
ਤੁਮ ਮਾਤ ਪਿਤਾ ਹਮ ਬਾਰਿਕ ਤੇਰੇ ॥
ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥
ਕੋਇ ਨ ਜਾਨੈ ਤੁਮਰਾ ਅੰਤੁ ॥
ਊਚੇ ਤੇ ਊਚਾ ਭਗਵੰਤ ॥
ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ ॥
ਤੁਮ ਤੇ ਹੋਇ ਸੁ ਆਗਿਆਕਾਰੀ ॥
ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ॥
ਨਾਨਕ ਦਾਸ ਸਦਾ ਕੁਰਬਾਨੀ ॥੮॥੪॥

(੨)

(ਸਿਰੀਰਾਗ ਕੀ ਵਾਰ) ਪਉੜੀ ॥
ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥
ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ ॥
ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ ॥
ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ ॥
ਨਾਨਕ ਹਰਿ ਗੁਣ ਗਾਇ ਅਲਖੁ ਪ੍ਰਭੁ ਲਾਖੀਐ ॥੨੦॥

(੩)

ਗਉੜੀ ਮਹਲਾ ੫ ॥
ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ ॥
ਸਤਿਗੁਰਿ ਤੁਮਰੇ ਕਾਜ ਸਵਾਰੇ ॥੧॥ਰਹਾਉ॥
ਦੁਸਟ ਦੂਤ ਪਰਮੇਸਰਿ ਮਾਰੇ ॥
ਜਨ ਕੀ ਪੈਜ ਰਖੀ ਕਰਤਾਰੇ ॥੧॥
ਬਾਦਿਸਾਹ ਸਾਹ ਸਭ ਵਸਿ ਕਰਿ ਦੀਨੇ ॥

ਅੰਮ੍ਰਿਤ ਨਾਮ ਮਹਾ ਰਸ ਪੀਨੇ ॥੨॥
ਨਿਰਭਉ ਹੋਇ ਭਜਹੁ ਭਗਵਾਨ ॥
ਸਾਧਸੰਗਤਿ ਮਿਲਿ ਕੀਨੋ ਦਾਨੁ ॥੩॥
ਸਰਣਿ ਪਰੇ ਪ੍ਰਭ ਅੰਤਰਜਾਮੀ ॥
ਨਾਨਕ ਓਟ ਪਕਰੀ ਪ੍ਰਭ ਸੁਆਮੀ ॥੪॥੧੦੮॥

(੪)

ਟੋਡੀ ਮਹਲਾ ੫ ॥

ਸਤਿਗੁਰ ਆਇਓ ਸਰਣਿ ਤੁਹਾਰੀ ॥
ਮਿਲੈ ਸੂਖੁ ਨਾਮੁ ਹਰਿ ਸੋਭਾ,
ਚਿੰਤਾ ਲਾਹਿ ਹਮਾਰੀ ॥੧॥ ਰਹਾਉ ॥
ਅਵਰ ਨ ਸੂਝੈ ਦੂਜੀ ਠਾਹਰ,
ਹਾਰਿ ਪਰਿਓ ਤਉ ਦੁਆਰੀ ॥
ਲੇਖਾ ਛੋਡਿ ਅਲੇਖੈ ਛੂਟਹ,
ਹਮ ਨਿਰਗੁਨ ਲੇਹੁ ਉਬਾਰੀ ॥੧॥
ਸਦ ਬਖਸਿੰਦੁ ਸਦਾ ਮਿਹਰਵਾਨਾ,
ਸਭਨਾ ਦੇਇ ਅਧਾਰੀ ॥
ਨਾਨਕ ਦਾਸ ਸੰਤ ਪਾਛੈ ਪਰਿਓ,
ਰਾਖਿ ਲੇਹੁ ਇਹ ਬਾਰੀ ॥੨॥੪॥੯॥

(੫)

ਖਿਆਲ ਪਾਤਿਸਾਹੀ ੧੦ ॥

ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ ॥
ਤੁਧੁ ਬਿਨੁ ਰੋਗੁ ਰਜਾਈਆ ਦਾ ਓਢਣ,
ਨਾਗ ਨਿਵਾਸਾ ਦੇ ਰਹਣਾ ॥
ਸੂਲ ਸੁਰਾਹੀ ਖੰਜਰੁ ਪਿਆਲਾ,
ਬਿੰਗ ਕਸਾਈਆ ਦਾ ਸਹਣਾ ॥
ਯਾਰੜੇ ਦਾ ਸਾਨੂੰ ਸਥਰੁ ਚੰਗਾ,
ਭੱਠ ਖੇੜਿਆ ਦਾ ਰਹਣਾ ॥੧॥੬॥